ੴ ਸਤਿਗੁਰਪ੍ਰਸਾਦਿ ॥

# ਸਟੀਕ
# ਬਾਰਹ ਮਾਹਾ
## (ਰਾਗੁ ਮਾਂਝ ਤੇ ਤੁਖਾਰੀ)

*ਟੀਕਾਕਾਰ :*

**ਭਾਈ ਜੋਗਿੰਦਰ ਸਿੰਘ ਤਲਵਾੜਾ**



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

STEEK BARAH MAHA
(RAG MANJH TE TUKHARI)
*by*
BHAI JOGINDER SINGH TALWARA

ISBN 81-7205-355-X

ਪਹਿਲੀ ਵਾਰ ਜੁਲਾਈ 2006

**ਮੁੱਲ : 25-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ

ਗੁਰਬਾਣੀ ਨੂੰ ਜੀਵਨ-ਆਧਾਰ ਬਣਾ ਕੇ
ਜੀਵਨ-ਯਾਤਰਾ ਸਫਲ ਕਰਨ ਵਾਲੇ
ਗੁਰਸਿੱਖਾਂ ਨੂੰ !

# ਤਤਕਰਾ

# ਆਰੰਭਕ ਸ਼ਬਦ

"ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ"—ਪਰਤੱਖ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਥੇ ੬ ਗੁਰੂ ਸਾਹਿਬਾਨ, ੧੫ ਭਗਤਾਂ, ੩ ਗੁਰਸਿੱਖਾਂ ਅਤੇ ੧੧ ਭੱਟਾਂ ਦੀ ਬਾਣੀ ਦਰਜ ਹੈ, ਉਥੇ ਬਹੁਤ ਸਾਰੀਆਂ ਬਾਣੀਆਂ ਦੇ 'ਸਿਰਲੇਖ' ਭੀ ਦਿੱਤੇ ਗਏ ਹਨ। ਸਮੱਗਰ ਬਾਣੀ ਦਾ ਇੱਕੋ ਇਕ ਸਿਧਾਂਤ ਹੈ—ਜੀਵ-ਇਸਤ੍ਰੀ ਦਾ ਗੁਰੂ ਦੁਆਰਾ ਪ੍ਰਭੂ-ਪਤੀ ਨਾਲ ਮਿਲਾਪ।

ਆਰੰਭਕ ਬਾਣੀ ਦਾ ਨਾਂ 'ਜਪੁ' ਹੈ। 'ਸੋ ਦਰੁ' ਤੇ 'ਸੋ ਪੁਰਖੁ' ਵਿਚ ਚਿਤਰਣ ਕੀਤੇ ਪ੍ਰਭੂ ਦਾ 'ਸੋਹਿਲਾ' (ਖ਼ੁਸ਼ੀ ਦਾ ਗੀਤ) ਗਾਉਣ ਲਈ ਹੁਕਮ ਹੈ। 'ਪਹਿਲੈ ਪਹਰੈ ਰੈਣਿ ਕੈ' ਵਿਚ ਜੀਵ ਦਾ ਅਤੀਤ ਦੱਸਦਿਆਂ ਸੰਸਾਰ ਵਿਚ 'ਵਣਜਾਰਾ' ਬਣ ਕੇ ਅਸਲ ਖੱਟੀ ਕਰਨ ਦਾ ਉਪਦੇਸ਼ ਹੈ। "ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥"—ਅੱਖਰਾਂ ਦੁਆਰਾ ਪ੍ਰਭੂ ਦੀ ਮਹਾਨਤਾ ਨੂੰ 'ਬਾਵਨ ਅਖਰੀ' ਵਿਚ ਦਰਸਾਇਆ ਹੈ। ਮਾਨਸਿਕ ਸ਼ਾਂਤੀ ਤੇ ਆਤਮਿਕ ਉੱਨਤੀ (ਚੜ੍ਹਦੀ ਕਲਾ) ਲਈ 'ਸੁਖਮਨੀ' ਹੈ। 'ਅਲਾਹਣੀਆਂ' ਦੇ ਨਾਲ 'ਘੋੜੀਆਂ' ਹਨ। ਜੀਵ-ਇਸਤ੍ਰੀ ਨੂੰ 'ਕੁਚਜੀ' ਤੋਂ 'ਸੁਚਜੀ' ਬਣ ਕੇ, ਪਰਮੇਸ਼ਰ ਦੇ ਗੁਣ ਗਾਇਨ ਕਰ ਕੇ 'ਗੁਣਵੰਤੀ' ਬਣਨ ਦਾ ਉਪਦੇਸ਼ ਹੈ।

'ਅਨੰਦੁ' ਹੈ ਤਾਂ 'ਸਦੁ' ਵੀ ਹੈ। ਇਸੇ ਤਰ੍ਹਾਂ ਓਅੰਕਾਰੁ, ਸਿਧ ਗੋਸਟਿ, ਸਲੋਕ ਸਹਸਕ੍ਰਿਤੀ, ਗਾਥਾ ਅਤੇ ਹੋਰ ਹੋਰ ਨਾਵਾਂ ਥੱਲੇ ਉਚਾਰਣ ਕੀਤੀਆਂ ਬਾਣੀਆਂ ਮਿਲਦੀਆਂ ਹਨ।

"ਸੂਰਜੁ ਏਕੋ ਰੁਤਿ ਅਨੇਕ"—ਸੂਰਜ ਦੇ ਇਕ ਰਾਸਿ ਵਿੱਚੋਂ ਦੂਜੀ ਰਾਸਿ ਵਿਚ ਪ੍ਰਵੇਸ਼ ਕਰਨ ਨੂੰ 'ਸੰਕ੍ਰਾਂਤਿ' ਕਿਹਾ ਜਾਂਦਾ ਹੈ। ਪੰਜਾਬੀ ਰੂਪ 'ਸੰਗਰਾਂਦ' ਹੈ। ਇਸ ਤਰ੍ਹਾਂ ਬਾਰਾਂ ਰਾਸਾਂ ਨਾਲ ਬਾਰਾਂ ਮਹੀਨੇ ਬਣਦੇ ਹਨ। ਜਿਥੇ ਰਾਸਾਂ ਬਦਲਦੀਆਂ ਹਨ, ਉਥੇ ਥਿਤਾਂ, ਘੜੀਆਂ, ਦਿਨ, ਮਹੀਨੇ, ਸਾਲ ਬਦਲਣ ਕਰਕੇ ਰੁੱਤਾਂ ਵਿਚ ਵੀ ਤਬਦੀਲੀ ਆਉਂਦੀ ਹੈ।

ਆਮ ਮਨੌਤ ਹੈ—ਕੁਦਰਤ ਵਿਚ ਖੇੜੇ ਕਰਕੇ ਜੀਵ ਖਿੜਿਆ ਰਹਿੰਦਾ ਹੈ ਅਤੇ ਕੁਦਰਤ ਵਿਚ ਕੁਮਲਾਹਟ ਕਰਕੇ ਮਨੁੱਖ ਉੱਤੇ ਉਦਾਸੀ ਛਾ ਜਾਂਦੀ ਹੈ, ਪਰ ਗੁਰਮਤਿ ਇਸ ਨਾਲ ਸਹਿਮਤ ਨਹੀਂ।

"ਕਿਰਤਿ ਕਰਮ ਕੇ ਵੀਛੁੜੇ"—ਵਿਧਾਤਾ ਵੱਲੋਂ ਮੱਥੇ 'ਤੇ ਧੁਰੋਂ ਲਿਖੇ ਕਰਮ-ਲੇਖ ਅਧੀਨ (ਹਉਮੈ) ਵਿਚ ਕੀਤੇ ਕਰਮਾਂ ਅਨੁਸਾਰ ਜੀਵ ਪ੍ਰਭੂ ਤੋਂ ਵਿਛੜਿਆ ਹੋਇਆ ਹੈ। ਉਸ 'ਵਿਛੋੜੇ ਦੇ ਸੱਲ' ਕਰਕੇ ਹੀ ਜੀਵ ਵਿਕਾਰਾਂ ਵਿਚ ਫਸ ਜਾਣ ਕਰਕੇ ਢਹਿੰਦੀ ਕਲਾ ਵਿਚ ਚਲਾ ਜਾਂਦਾ ਹੈ। ਜੀਵਨ ਵਿਚ ਖੇੜਾ ਤਾਂ ਹੀ ਆ ਸਕਦਾ ਹੈ, ਜੇ ਜੀਵ ਉਸ ਪ੍ਰਭੂ ਨੂੰ ਨਿਰੰਤਰ ਯਾਦ ਦਾ ਹਿੱਸਾ ਬਣਾ ਕੇ ਪ੍ਰਭੂ-ਪਤੀ ਦੇ ਮਿਲਾਪ ਦਾ ਅਨੰਦ ਮਾਣਦਿਆਂ ਜੀਵਨ ਦੀਆਂ ਘੜੀਆਂ, ਦਿਨ, ਮਹੀਨੇ ਸਫਲ ਕਰ ਕੇ ਅਕਾਲ ਪੁਰਖ ਦੀ ਬਖ਼ਸ਼ਿਸ਼ ਦਾ ਪਾਤਰ ਬਣੇ।

ਸਨਾਤਨੀ ਤੇ ਅੱਜ ਵੀ ਲੋਕ 'ਸੰਗਰਾਂਦ' ਵਾਲੇ ਦਿਨ ਨੂੰ ਵਿਸ਼ੇਸ਼ ਮੰਨਦੇ ਹਨ। ਇਹੀ ਵਿਚਾਰ ਪੁਰਾਤਨ ਤੇ ਅੱਜ ਵੀ 'ਸਿੱਖਾਂ' ਵਿਚ ਘਰ ਕਰ ਗਿਆ ਹੈ ਕਿ ਮਹੀਨੇ ਦਾ ਨਾਂ ਸਿਰਫ਼ ਕਿਸੇ ਧਾਰਮਿਕ ਵਿਅਕਤੀ ਜਾਂ ਮਹਾਂ ਪੁਰਖ ਕੋਲੋਂ ਸੁਣਿਆ ਜਾਵੇ ਤਾਂ ਕਿ ਸਾਰਾ ਮਹੀਨਾ ਸੁਖ ਸ਼ਾਂਤੀ ਨਾਲ ਬਤੀਤ ਹੋਵੇ।

"ਥਿਤੀ ਵਾਰ ਸੇਵਹਿ ਮੁਗਧ ਗਵਾਰ"—ਗੁਰੂ-ਜੋਤਿ ਨੇ ਸੰਗਰਾਂਦ ਮਨਾਉਣ ਦੀ ਪ੍ਰਵਿਰਤੀ ਨੂੰ ਭਾਂਪਦਿਆਂ ਕਿ ਸਿਰਫ਼ ਮਹੀਨੇ ਦਾ ਨਾਂ ਸੁਣਨ ਨਾਲ ਹੀ ਜੀਵ-ਆਤਮਾ ਦੀ ਕਲਿਆਣ ਨਹੀਂ ਹੋਣੀ, ਲੋਕਾਈ ਨੂੰ ਵਿਕਾਰਾਂ ਦੀ ਤਪਸ਼ ਤੋਂ ਬਚਾਣ ਦਾ ਉਪਰਾਲਾ ਕਰਦਿਆਂ ਮਹੀਨੇ ਦੇ ਨਾਂ ਵਿਚ ਪ੍ਰਭੂ ਨਾਮ ਗੁੰਫਿਤ ਕਰ ਕੇ ਬਾਰਹ ਮਾਹਾ ਰਾਹੀਂ ਮਹੀਨਾ, ਜਨਮ ਤੇ ਸਮਾਂ ਸਫਲ ਕਰਨ ਦੇ ਉਪਦੇਸ਼ ਦਿੱਤੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਬਾਰਹ ਮਾਹਾ' ਨਾਂ ਥੱਲੇ ਦੋ ਬਾਣੀਆਂ ਦਰਜ ਹਨ—ਇਕ ਮਾਂਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੀ ਅਤੇ ਦੂਜੀ ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ। ਜੇ 'ਬਾਰਹ ਮਾਹਾ' ਵਿਚ ਬਾਰਾਂ ਮਹੀਨਿਆਂ ਰਾਹੀਂ ਚਿੰਤਨ ਕਰਦਿਆਂ ਜੀਵਨ ਦੀ ਸਫਲਤਾ ਨੂੰ ਦਰਸਾਇਆ ਹੈ ਤਾਂ 'ਦਿਨ ਰੈਣਿ' ਦੀ ਮਹੱਤਤਾ ਦੱਸਦਿਆਂ ਗੁਰ-ਉਪਦੇਸ਼ ਅੰਕਿਤ ਹੈ। ਗੱਲ ਕੀ—ਹਰ ਤਰ੍ਹਾਂ ਨਾਲ, ਹਰ ਪੱਖ ਤੋਂ ਜੀਵ ਦੇ ਤਨ, ਮਨ ਅਤੇ ਆਤਮਾ ਨੂੰ ਟੁੰਬ ਕੇ ਪ੍ਰਭੂ-ਯਾਦ ਵਿਚ ਜੋੜਨ ਦਾ ਜਤਨ ਕੀਤਾ ਗਿਆ ਹੈ।

'ਬਾਰਹ ਮਾਹਾ' ਬਾਣੀਆਂ ਦਾ ਸਮੁੱਚਾ ਭਾਵ ਗੁਰਪੁਰਵਾਸੀ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ ਵੱਲੋਂ ਸੁਆਲਾਂ-ਜੁਆਬਾਂ ਰਾਹੀਂ ਪ੍ਰਗਟ ਕੀਤਾ ਗਿਆ ਹੈ, ਜੋ ਅੰਤ 'ਤੇ ਦਿੱਤੇ ਗਏ ਹਨ।

ਗੁਰਪੁਰਵਾਸੀ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ ਨੇ ਕਾਫ਼ੀ ਸਮਾਂ ਪਹਿਲਾਂ ਆਪਣੀ ਜੀਵਨ-ਹਯਾਤੀ ਵਿਚ ਹੀ ਬਾਰਹ ਮਾਹਾ—ਮਾਂਝ ਤੇ ਤੁਖਾਰੀ—ਦਾ ਟੀਕਾ ਪੂਰਾ ਕਰ ਲਿਆ ਸੀ, ਜੋ ਮਹੀਨੇ ਵਾਰ *ਆਤਮ-ਰੰਗ* ਵਿਚ ਵੀ ਛਪਦਾ ਰਿਹਾ ਹੈ।

ਗੁਰਸਿੱਖ ਵੀਰਾਂ ਦੀ ਪ੍ਰਬਲ ਇੱਛਾ ਅਤੇ ਮੰਗ ਕਰਕੇ ਭਾਈ ਸਾਹਿਬ ਜੀ ਰਚਿਤ ਇਹ ਟੀਕਾ ਛਾਪਿਆ ਜਾ ਰਿਹਾ ਹੈ। ਗੁਰਪੁਰਵਾਸੀ ਤਲਵਾੜਾ ਜੀ, ਜੋ ਪੂਰੀ ਤਰ੍ਹਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਸਮਰਪਿਤ ਸਨ, ਗੁਰਬਾਣੀ ਦੀ ਲਗ-ਮਾਤ੍ਰੀ ਸੋਧ ਦੁਆਰਾ ਅਤੇ ਆਪਣੇ ਅਨੁਭਵੀ ਵਿਚਾਰਾਂ ਕਰਕੇ ਕਈ ਸ਼ਬਦਾਂ ਦੇ ਅਰਥ ਆਮ ਲੀਹਾਂ ਤੋਂ ਹਟ ਕੇ ਕਰਦੇ ਰਹੇ ਹਨ।

ਇਕ ਤੁਕ ਦੇ ਅਰਥ ਲਈ ਸੰਕੇਤ ਵਜੋਂ ਇਕ ਬਿੰਦੂ (•), ਪਰ ਜਿਥੇ ਦੋ ਜਾਂ ਤਿੰਨ ਤੁਕਾਂ ਦੇ ਅਰਥ ਇਕੱਠੇ ਕੀਤੇ ਗਏ ਹਨ, ਉਥੇ ਦੋ ਬਿੰਦੂ (••) ਜਾਂ ਤਿੰਨ ਬਿੰਦੂ (•••) ਵਰਤੇ ਗਏ ਹਨ।

ਸਤਿਕਾਰਯੋਗ ਤਲਵਾੜਾ ਜੀ ਵੱਲੋਂ ਸਥਾਪਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਸੁਯੋਗ ਮੈਂਬਰਾਂ ਨੇ ਵਿਚਾਰ ਕਰ ਕੇ ਇੰਟਰਨੈਸ਼ਨਲ ਗੁਰਬਾਣੀ ਥਰੈਪੀ ਵੱਲੋਂ 'ਗੁਰਬਾਣੀ ਸਾਧਨਾ ਸਕੀਮ' ਅਧੀਨ ਬਾਰਹ ਮਾਹਾ ਮਾਂਝ ਅਤੇ ਤੁਖਾਰੀ ਬਾਰੇ ਪ੍ਰੀਖਿਆ, ਜੋ ੬ ਅਕਤੂਬਰ, ੧੯੯੨ ਨੂੰ ਲਈ ਗਈ ਸੀ, ਉਸ ਪ੍ਰੀਖਿਆ ਦੇ ਸੁਆਲ-ਜੁਆਬ ਪੁਸਤਕ ਦੇ ਅੰਤ ਵਿਚ ਦੇ ਦਿੱਤੇ ਹਨ। ਆਸ ਹੈ ਸੰਗਤਾਂ ਗੁਰ-ਉਪਦੇਸ਼ ਵਿਚਾਰ ਕੇ ਆਤਮਿਕ ਲਾਭ ਪ੍ਰਾਪਤ ਕਰਨਗੀਆਂ।

ਪਾਠਕ ਵੀਰਾਂ ਦੀ ਸੇਵਾ ਵਿਚ ਸਨਿਮਰ ਬੇਨਤੀ ਹੈ ਕਿ ਜੋ ਵੀ ਉਕਾਈਆਂ ਰਹਿ ਗਈਆਂ ਹੋਣ, ਉਹ ਪ੍ਰਕਾਸ਼ਕ ਦੇ ਧਿਆਨ-ਗੋਚਰਾ ਕਰਨ ਦੀ ਕ੍ਰਿਪਾਲਤਾ ਕਰਨ ਤਾਂ ਕਿ ਅਗਲੀ ਐਡੀਸ਼ਨ ਵਿਚ ਸੋਧ ਕੀਤੀ ਜਾ ਸਕੇ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ**
ਸੇਵਾ ਵਾਲਾ ਕਮਰਾ, ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਥੱਲੇ,
ਆਟਾ ਮੰਡੀ, ਘੰਟਾ ਘਰ, ਅੰਮ੍ਰਿਤਸਰ

# ਬਾਰਹ ਮਾਹਾ ਮਾਂਝ

ਬਾਰਹ ਮਾਹਾ ਮਾਂਝ ਮਹਲਾ ੫, ਘਰੁ ੪
ੴ ਸਤਿਗੁਰਪ੍ਰਸਾਦਿ ॥
ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹ ਦਿਸ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ ॥
ਧੇਨੁ ਦੁਧੈ ਤੇ ਬਾਹਰੀ, ਕਿਤੈ ਨ ਆਵੈ ਕਾਮ ॥
ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ ॥
ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ ॥
ਜਿਤੁ ਘਰਿ, ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥
ਸ੍ਰਬ ਸੀਗਾਰ ਤੰਬੋਲ ਰਸ, ਸਣੁ ਦੇਹੀ ਸਭ ਖਾਮ ॥
ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥
ਨਾਨਕ ਕੀ ਬੇਨੰਤੀਆ, ਕਰਿ ਕਿਰਪਾ ਦੀਜੈ ਨਾਮੁ ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ, ਜਿਸ ਕਾ ਨਿਹਚਲ ਧਾਮ ॥੧॥

*(ਪੰਨਾ ੧੩੩)*

***ਨੋਟ :*** ਮਾਂਝ—ਸੁਰ ਸਿੰਘ ਵਾਲੇ ਹੱਥ-ਲਿਖਤ ਸਰੂਪ ਵਿਚ ਪਾਠ 'ਮਾਝ' ਹੈ।

***ਉਚਾਰਣ-ਬੋਧ :***

(ਬਾਰਹ) ਮਾਹਾ, ਵਿਹੂਣੀਆ, ਬੇਨੰਤੀਆ—ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾਂ।

ਉਪਜਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

ਦਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।

ਸੀਗਾਰ—'ਸੀ' ਉਚਾਰਣ ਨਾਸਕੀ 'ਸੀਂਗਾਰ' ਵਾਂਗ।

ਜਿਤੁ—ਪੋਲਾ ਬੋਲੋ (ਅੱਧਕ ਲਾ ਕੇ ਉਚਾਰਣ ਠੀਕ ਨਹੀਂ)।

***ਪਦ-ਅਰਥ :***

ਬਾਰਹ ਮਾਹਾ—ਬਾਰਾਂ ਮਹੀਨਿਆਂ ਦੁਆਰਾ ਕੀਤੇ ਗੁਰ-ਉਪਦੇਸ਼ ਨੂੰ ਨਿਰੂਪਣ ਕਰਨ ਵਾਲਾ ਗੁਰਮਤਿ ਕਾਵਿ-ਨਿਬੰਧ। ਕਿਰਤਿ ਕਰਮ ਕੇ—ਕਿਰਤ (ਵਿਧਾਤਾ ਵੱਲੋਂ ਮੱਥੇ ਉੱਤੇ ਧੁਰੋਂ ਲਿਖੇ ਕਰਮ-ਲੇਖ) ਅਧੀਨ (ਹਉਮੈ ਵਿਚ) ਕੀਤੇ ਕਰਮਾਂ ਦੇ ਅਨੁਸਾਰ। ਚਾਰਿ ਕੁੰਟ—ਚਾਰੇ ਤਰਫ਼ਾਂ, ਕੋਣਾਂ। ਦਹ ਦਿਸ—ਦਸੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਇਹ ਚਾਰੇ ਪਾਸੇ, ਇਹਨਾਂ ਦੇ ਚਾਰੇ ਕੋਨੇ ਅਤੇ ਉਪਰਲਾ ਤੇ ਥੱਲੜਾ ਪਾਸਾ। ਭ੍ਰਮੇ—ਭਟਕ ਭਟਕ ਕੇ। ਸਾਮ—ਸ਼ਰਣ। ਧੇਨੁ—ਗਊ। ਦੁਧੈ ਤੇ ਬਾਹਰੀ—ਦੁੱਧੋਂ ਸੱਖਣੀ। ਕਿਤੈ ਨ ਆਵੈ ਕਾਮ—ਕਿਸੇ ਕੰਮ ਨਹੀਂ ਆਉਂਦੀ। ਸਾਖ—ਖੇਤੀ, ਬਨਸਪਤੀ। ਉਪਜਹਿ ਨਾਹੀ ਦਾਮ—ਪੈਸੇ ਨਹੀਂ ਵਟੀਂਦੇ। ਨਾਹ...ਸਾਜਨੈ—ਸੱਜਣ-ਕੰਤ ਨੂੰ। ਕਤ—ਕਿਵੇਂ ? ਬਿਸਰਾਮ—ਟਿਕਾਉ। ਜਿਤੁ ਘਰਿ—ਜਿਸ ਹਿਰਦੇ-ਘਰ ਵਿਚ। ਭਠਿ—ਭੱਠੀ ਵਾਂਗ। ਨਗਰ ਗ੍ਰਾਮ—(ਸਮ-ਅਰਥੀ) ਸਰੀਰ-ਨਗਰ। ਤੰਬੋਲ ਰਸ—ਪਾਨਾਂ ਦੇ ਬੀੜੇ ਅਤੇ ਹੋਰ ਰਸ-ਕਸ। ਸਣੁ ਦੇਹੀ—ਦੇਹੀ ਸਮੇਤ। ਖਾਮ—ਕੱਚੇ, ਰਸ-ਹੀਣੇ, ਬੇ-ਸੁਆਦੇ। ਕੰਤ ਵਿਹੂਣੀਆ—ਕੰਤ ਤੋਂ ਵਿਰਵੀ/ਸੱਖਣੀ। ਜਾਮ—ਜਮ-ਰੂਪ। ਨਿਹਚਲ ਧਾਮ—ਅਚੱਲ ਟਿਕਾਣਾ।

***ਅਰਥ :***

- (ਹੇ ਸਤਿਗੁਰੂ ਜੀਉ !) ਅਸੀਂ ਵਿਧਾਤਾ ਵੱਲੋਂ ਧੁਰ ਤੋਂ ਮੱਥੇ 'ਤੇ ਲਿਖੇ ਕਰਮ ਲੇਖ ਅਧੀਨ (ਹਉਮੈ ਵਿਚ) ਕੀਤੇ ਕਰਮਾਂ ਅਨੁਸਾਰ (ਰਾਮ ਤੋਂ) ਵਿਛੜੇ ਹੋਏ ਹਾਂ, ਸਾਨੂੰ ਕਿਰਪਾ ਕਰ ਕੇ ਰਾਮ (ਰਮਤ ਰਾਮ ਭਾਵ ਵਾਹਿਗੁਰੂ) ਦਾ ਮਿਲਾਪ ਕਰਾ ਦਿਓ।
- ਅਸੀਂ (ਮਿਲਾਪ ਲਈ ਧਰਤੀ ਦੀਆਂ) ਚਾਰੇ ਤਰਫ਼ਾਂ ਅਤੇ ਦਸੇ ਹੀ ਦਿਸ਼ਾਵਾਂ ਵਿਚ ਭਟਕਦੇ ਰਹੇ ਹਾਂ, ਹੁਣ ਥੱਕ-ਹਾਰ ਕੇ ਆਪ-ਮਾਲਕ (ਗੁਰੂ) ਜੀ ਦੀ ਸ਼ਰਣੀ ਆਏ ਹਾਂ।

••• (ਜਿਵੇਂ) ਦੁੱਧੋਂ ਸੱਖਣੀ ਗਊ ਕਿਸੇ ਕੰਮ ਨਹੀਂ ਆਉਂਦੀ, (ਜਿਵੇਂ) ਪਾਣੀ ਤੋਂ ਬਗ਼ੈਰ ਖੇਤੀ (ਬਨਸਪਤੀ) ਮੁਰਝਾਅ (ਕੇ ਸੁੱਕ) ਜਾਂਦੀ ਹੈ, ਜਿਸ ਦੇ ਫਲਸਰੂਪ ਉਸ ਨੂੰ ਫਲ ਨਹੀਂ ਪੈਂਦਾ ਅਤੇ ਰੁਪਏ-ਪੈਸੇ ਨਹੀਂ ਵਟੀਂਦੇ; (ਏਵੇਂ

ਹੀ) ਜੇ ਕੰਤ ਸੱਜਣ ਨੂੰ ਨਾ ਮਿਲੀਏ ਤਾਂ (ਮਨ ਦਾ) ਟਿਕਾਉ ਕਿਵੇਂ ਪ੍ਰਾਪਤ ਹੋ ਸਕਦਾ ਹੈ ?

- ਜਿਸ ਹਿਰਦੇ-ਘਰ ਵਿਚ ਪ੍ਰਭੂ-ਪਤੀ ਸਾਮਰਤੱਖ (ਪ੍ਰਤੱਖ) ਨਹੀਂ ਹੁੰਦਾ, ਉਹ ਹਿਰਦਾ-ਘਰ ਭੱਠੀ ਵਾਂਗ ਤਪਦਾ ਰਹਿੰਦਾ ਹੈ, ਨਾਲ ਹੀ ਉਹ ਸਰੀਰ-ਨਗਰ (ਜਿਨ੍ਹਾਂ ਵਿਚ ਹਰੀ-ਕੰਤ ਨਹੀਂ ਪ੍ਰਗਟਦਾ) ਉਹ ਵੀ ਭੱਠੀ ਸਮਾਨ ਤਪਦੇ ਰਹਿੰਦੇ ਹਨ।
- (ਪ੍ਰਭੂ-ਪਤੀ ਦੇ ਦਰਸ-ਮਿਲਾਪ ਬਗ਼ੈਰ) ਸਾਰੇ ਹਾਰ-ਸ਼ਿੰਗਾਰ, ਪਾਨਾਂ ਦੇ ਬੀੜੇ ਅਤੇ ਹੋਰ ਰਸ-ਕਸ, ਦੇਹੀ ਸਮੇਤ ਸਾਰੀ ਕ੍ਰਿਆ ਕੱਚੀ (ਰਸ-ਹੀਣ) ਅਥਵਾ ਬੇ-ਸੁਆਦੀ ਹੈ।
- ਮਾਲਕ ਕੰਤ-ਸੁਆਮੀ (ਦੇ ਦਰਸ-ਮਿਲਾਪ) ਤੋਂ ਸੱਖਣੀ ਜੀਵ-ਇਸਤ੍ਰੀ ਨੂੰ ਸਾਰੇ ਮਿੱਤਰ-ਸੱਜਣ (ਸਨਬੰਧੀ) ਜਮਦੂਤ-ਰੂਪ ਅਥਵਾ ਦੁਖਦਾਈ ਹੋ ਨਿਬੜਦੇ ਹਨ।
- ਮੈਂ 'ਨਾਨਕ' ਦੀ ਆਪ ਜੀ ਦੇ ਚਰਨਾਂ ਵਿਚ ਜੋਦੜੀ ਹੈ, ਕਿਰਪਾ ਕਰਕੇ ਮੈਨੂੰ ਆਪਣਾ ਨਾਮ ਦੀਜੀਏ।
- (ਹੇ ਸਤਿਗੁਰੂ ਜੀ !) ਮੈਨੂੰ ਮਾਲਕ ਹਰੀ-ਸੁਆਮੀ ਨਾਲ ਮੇਲ ਦਿਓ, ਜਿਸ ਦਾ ਟਿਕਾਣਾ ਅਚੱਲ ਹੈ।੧।

**ਚੇਤਿ, ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ ॥**
**ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ ॥**
**ਜਿਨਿ ਪਾਇਆ ਪ੍ਰਭੁ ਆਪਣਾ, ਆਏ ਤਿਸਹਿ ਗਣਾ ॥**
**ਇਕੁ ਖਿਨੁ ਤਿਸੁ ਬਿਨੁ ਜੀਵਣਾ, ਬਿਰਥਾ ਜਨਮੁ ਜਣਾ ॥**
**ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚਿ ਵਣਾ ॥**
**ਸੋ ਪ੍ਰਭੁ ਚਿਤਿ ਨ ਆਵਈ, ਕਿਤੜਾ ਦੁਖੁ ਗਣਾ ॥**
**ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ ॥**
**ਹਰਿ ਦਰਸਨ ਕੰਉ ਮਨੁ ਲੋਚਦਾ, ਨਾਨਕ, ਪਿਆਸ ਮਨਾ ॥**
**ਚੇਤਿ, ਮਿਲਾਏ ਸੋ ਪ੍ਰਭੂ, ਤਿਸ ਕੈ ਪਾਇ ਲਗਾ ॥੨॥**

*(ਪੰਨਾ ੧੩੩)*

***ਉਚਾਰਣ-ਬੋਧ :***

(ਸੰਤ) ਜਨਾ, ਵਣਾ, ਜਣਾ, ਲਗਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਭਣਾ, ਗਣਾ, ਮਣਾ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾਂ।

***ਪਦ-ਅਰਥ :***

ਚੇਤਿ—ਚੇਤਰ ਮਹੀਨੇ ਦੁਆਰਾ ਗੁਰ-ਉਪਦੇਸ਼। ਗੋਵਿੰਦੁ—ਪ੍ਰਿਥਵੀ ਦੇ ਪਾਲਕ ਪ੍ਰਭੂ ਨੂੰ। ਅਰਾਧੀਐ—ਜੇ ਸਿਮਰੀਏ! ਘਣਾ—ਬਹੁਤਾ ਹੀ। ਸੰਤ ਜਨਾ ਮਿਲਿ—ਸਤਿ-ਪੁਰਸ਼ਾਂ ਨੂੰ ਮਿਲ ਕੇ। ਰਸਨਾ ਨਾਮੁ ਭਣਾ—ਰਸਨਾ ਦੁਆਰਾ ਨਾਮ ਉਚਾਰਣ ਦਾ ਅਉਸਰ। ਆਏ ਤਿਸਹਿ ਗਣਾ—ਉਸਦੇ ਆਏ ਹੋਏ ਨੂੰ ਸਫਲਾ ਗਿਣਨਾ ਚਾਹੀਦਾ ਹੈ। ਬਿਰਥਾ—ਵਿਅਰਥ। ਬਿਰਥਾ ਜਨਮੁ ਜਣਾ—ਸਾਰਾ ਜਨਮ ਵਿਅਰਥ ਗਿਆ ਜਾਣਦਾ ਹਾਂ। ਜਲਿ—ਪਾਣੀ ਵਿਚ। ਥਲਿ—ਖ਼ੁਸ਼ਕ ਧਰਤੀ ਉੱਤੇ। ਮਹੀਅਲਿ—ਪੁਲਾੜ ਵਿਚ। ਪੂਰਿਆ—ਪਰੀ-ਪੂਰਣ ਹੈ। ਰਵਿਆ—ਰਮਿਆ (ਵਿਆਪਕ) ਹੋਇਆ ਹੈ। ਵਣਾ—ਜੰਗਲ-ਬੇਲਿਆਂ ਵਿਚ ਭਾਵ ਸਾਰੀ ਬਨਸਪਤੀ ਵਿਚ। ਕਿਤੜਾ—ਕਿੰਨਾ। ਕਿਤੜਾ ਦੁਖੁ ਗਣਾ—ਮੈਂ ਹੀ ਜਾਣਦਾ ਹਾਂ ਕਿ ਕਿੰਨਾ ਵੱਡਾ ਦੁੱਖ ਹੁੰਦਾ ਹੈ। ਰਾਵਿਆ—(ਮਿਲਾਪ ਦਾ ਰਸ) ਮਾਣਿਆ ਹੈ। ਤਿੰਨਾ ਭਾਗੁ ਮਣਾ—ਉਹਨਾਂ ਦਾ ਭਾਗ ਰਤਨ ਵਾਂਗ ਡੱਲ੍ਹਕਾਂ ਮਾਰਦਾ ਹੈ। ਪਿਆਸ ਮਨਾ—ਮਨ ਨੂੰ ਬਹੁਤ ਤਾਂਘ ਲੱਗੀ ਹੋਈ ਹੈ। ਚੇਤਿ—ਚੇਤਰ ਮਹੀਨੇ ਦੁਆਰਾ ਗੁਰ-ਉਪਦੇਸ਼। ਪਾਇ ਲਗਾ—ਉਸਦੇ ਚਰਨੀਂ ਲੱਗਦਾ ਹਾਂ।

***ਅਰਥ :***

- ਚੇਤਰ-ਮਹੀਨੇ ਦੁਆਰਾ ਗੁਰ-ਉਪਦੇਸ਼ ਹੈ ਕਿ ਜੇਕਰ ਪ੍ਰਿਥਵੀ ਦੇ ਪਾਲਕ ਗੋਬਿੰਦ ਪ੍ਰਭੂ ਨੂੰ ਸਿਮਰੀਏ ਤਾਂ ਅਤਿਅੰਤ ਆਤਮ-ਅਨੰਦ ਪ੍ਰਾਪਤ ਹੁੰਦਾ ਹੈ।
- ਸੰਤ-ਸਤਿਗੁਰੂ ਤੋਂ ਵਰੋਸਾਏ ਹੋਏ ਸਤਿ-ਪੁਰਸ਼ਾਂ ਨੂੰ ਮਿਲ ਕੇ ਹੀ ਰਸਨਾ ਦੁਆਰਾ ਨਾਮ ਉਚਾਰਣ ਕਰਨ ਦਾ ਅਉਸਰ ਪ੍ਰਾਪਤ ਹੁੰਦਾ ਹੈ।
- ਉਸ ਮਨੁੱਖ ਦੇ (ਹੀ ਸੰਸਾਰ ਉੱਤੇ) ਆਏ ਹੋਏ ਨੂੰ ਸਫਲਾ ਗਿਣਨਾ ਚਾਹੀਦਾ ਹੈ, ਜਿਸ ਨੇ (ਸਿਮਰਨ, ਭਜਨ ਦੀ ਬਰਕਤ ਸਦਕਾ) ਆਪਣਾ ਪ੍ਰਭੂ (ਭਾਵ, ਪ੍ਰਭੂ ਦਾ ਮਿਲਾਪ) ਪ੍ਰਾਪਤ ਕਰ ਲਿਆ ਹੈ।
- ਉਸ (ਵਾਹਿਗੁਰੂ ਦੀ ਯਾਦ) ਬਿਨਾਂ ਇਕ ਪਲ ਭਰ ਵੀ ਜੋ ਜੀਉਣਾ ਹੈ, ਉਸ ਨੂੰ ਮੈਂ ਜਨਮ ਵਿਅਰਥ ਗੁਜ਼ਰਿਆ ਜਾਣਦਾ ਹਾਂ।

- (ਵਾਹਿਗੁਰੂ) ਪਾਣੀ ਵਾਲੇ ਥਾਂ, ਖ਼ੁਸ਼ਕ ਧਰਤੀ ਉੱਤੇ ਅਤੇ ਪੁਲਾੜ ਵਿਚ (ਭਾਵ ਸਮੁੱਚੇ ਬ੍ਰਹਿਮੰਡ ਵਿਚ) ਪਰੀ-ਪੂਰਣ ਹੈ, ਸਾਰੇ ਜੰਗਲ-ਬੇਲਿਆਂ ਅਥਵਾ ਸਾਰੀ ਬਨਸਪਤੀ ਵਿਚ ਰਮਿਆ (ਵਿਆਪਕ) ਹੋਇਆ ਪਿਆ ਹੈ।
- ਜੇ ਉਹ (ਸਰਬ-ਵਿਆਪਕ ਅਤੇ ਸਰਬ-ਸਮਰੱਥ) ਪ੍ਰਭੂ ਚੇਤੇ ਨਾ ਆਵੇ ਤਾਂ ਮੈਂ ਹੀ ਜਾਣਦਾ ਹਾਂ, ਕਿੰਨਾ ਵੱਡਾ ਦੁੱਖ ਪ੍ਰਤੀਤ ਹੁੰਦਾ ਹੈ।
- ਜਿਨ੍ਹਾਂ ਨੇ ਉਸ ਪ੍ਰਭੂ (ਭਾਵ ਪ੍ਰਭੂ ਦੇ ਦਰਸ-ਮਿਲਾਪ ਦੇ ਆਨੰਦ) ਨੂੰ ਮਾਣਿਆ ਹੈ, ਉਹਨਾਂ ਦਾ ਭਾਗ ਰਤਨ ਵਾਂਗ (ਮੱਥੇ 'ਤੇ) ਡਲ੍ਹਕਾਂ ਮਾਰਦਾ ਹੈ।
- 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਫ਼ੁਰਮਾਨ ਕਰਦੇ ਹਨ, ਮੇਰਾ ਮਨ ਹਰੀ-ਪ੍ਰਭੂ ਦੇ ਦਰਸ਼ਨ ਲਈ ਤਾਂਘਦਾ ਹੈ, ਮੇਰੇ ਮਨ ਵਿਚ ਕੇਵਲ ਉਸ ਦੀ ਹੀ ਲੋਚਾ ਹੈ।
- ਚੇਤ-ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਅਸਾਂ ਸੰਸਾਰੀ-ਜੀਵਾਂ ਵਿਚ ਆਪਣੇ ਆਪ ਨੂੰ ਸ਼ਾਮਲ ਕਰ ਕੇ ਇੱਛਾ ਪ੍ਰਗਟ ਕਰਦੇ ਹਨ ਕਿ ਜੋ ਕੋਈ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ, ਮੈਂ ਉਸ ਦੇ ਚਰਨੀਂ ਲੱਗਾਂ।

**ਵੈਸਾਖਿ ਧੀਰਨਿ ਕਿਉ ਵਾਢੀਆ, ਜਿਨਾ ਪ੍ਰੇਮ ਬਿਛੋਹੁ ॥**
**ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ ॥**
**ਪੁਤ੍ਰ, ਕਲਤ੍ਰ ਨ ਸੰਗਿ ਧਨਾ, ਹਰਿ ਅਵਿਨਾਸੀ ਓਹੁ ॥**
**ਪਲਚਿ ਪਲਚਿ ਸਗਲੀ ਮੁਈ, ਝੂਠੈ ਧੰਧੈ ਮੋਹੁ ॥**
**ਇਕਸੁ ਹਰਿ ਕੇ ਨਾਮ ਬਿਨੁ, ਅਗੈ ਲਈਅਹਿ ਖੋਹਿ ॥**
**ਦਯੁ ਵਿਸਾਰਿ ਵਿਗੁਚਣਾ, ਪ੍ਰਭ ਬਿਨੁ ਅਵਰੁ ਨ ਕੋਇ ॥**
**ਪ੍ਰੀਤਮ ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ ॥**
**ਨਾਨਕ ਕੀ ਪ੍ਰਭ ਬੇਨਤੀ, ਪ੍ਰਭ ਮਿਲਹੁ ਪਰਾਪਤਿ ਹੋਇ ॥**
**ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤੁ ਭੇਟੈ ਹਰਿ ਸੋਇ ॥੩॥**

*(ਪੰਨਾ ੧੩੩-੩੪)*

***ਉਚਾਰਣ-ਬੋਧ :***

ਕਿਉ, ਵਾਢੀਆ, ਜਿਨਾ, ਲਈਅਹਿ, ਚਰਣੀ, ਜਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਵਾਢੀਆ—'ਵਾਂ' ਉਚਾਰਣ ਨਾਸਕੀ 'ਵਾਂਢੀਆ' ਵਾਂਗ।

ਦਯੁ—ਉਚਾਰਣ 'ਦਈਉ'।

***ਪਦ-ਅਰਥ :***

ਵੈਸਾਖਿ—ਵੈਸਾਖ ਮਹੀਨੇ ਦੁਆਰਾ ਗੁਰ-ਉਪਦੇਸ਼। ਧੀਰਨਿ ਕਿਉ—ਕਿਵੇਂ ਧੀਰਜ ਕਰਨ। ਵਾਢੀਆ—ਵਿਛੜੀਆਂ (ਟੁੱਟੀਆਂ) ਹੋਈਆਂ। ਪ੍ਰੇਮ ਬਿਛੋਹੁ—ਪਤੀ-ਪ੍ਰੇਮ ਦਾ ਵਿਛੋੜਾ, ਭਾਵ ਪ੍ਰੇਮ ਦੀ ਅਣਹੋਂਦ। ਲਗੀ ਮਾਇਆ ਧੋਹੁ—ਮਾਇਆ, ਜੋ ਨਿਰਾ ਛਲ ਹੈ, ਚਿੰਬੜੀ ਹੋਈ ਹੈ। ਕਲਤ੍ਰ—ਵਹੁਟੀ। ਹਰਿ ਅਵਿਨਾਸੀ ਓਹੁ—ਉਹ ਹਰੀ ਜੋ ਨਾਸ-ਰਹਿਤ ਹੈ (ਹੀ ਸੰਗ ਨਿੱਭਦਾ ਹੈ)। ਪਲਚਿ ਪਲਚਿ—ਲੰਪਟ ਹੋ ਹੋ ਕੇ। ਝੂਠੈ ਧੰਧੈ—ਨਾਸਵਾਨ ਮਾਇਕੀ ਧੰਧੇ ਵਿਚ। ਲਈਅਹਿ ਖੋਹਿ—ਖੋਹ ਲਏ ਜਾਂਦੇ ਹਨ। ਦਯੁ—ਪ੍ਰੇਰਕ ਵਾਹਿਗੁਰੂ ਨੂੰ। ਵਿਗੁਚਣਾ—ਖੁਆਰ ਹੋਣਾ ਪੈਂਦਾ ਹੈ। ਨਿਰਮਲ ਸੋਇ—ਉਹਨਾਂ ਦੀ ਸੋਭਾ ਨਿਰਮਲ ਹੋ ਜਾਂਦੀ ਹੈ। ਪ੍ਰਭ ਮਿਲਹੁ ਪਰਾਪਤਿ ਹੋਇ—ਹਿਰਦੇ ਵਿਚ ਸਾਖਿਆਤ ਹੋ ਕੇ ਮਿਲੋ। ਸੁਹਾਵਾ—ਸੁਹਾਵਣਾ। ਜਾ ਸੰਤੁ ਭੇਟੈ ਹਰਿ ਸੋਇ—ਜੇਕਰ ਸੰਤ-ਸਤਿਗੁਰੂ ਮਿਲ ਪਵੇ, ਕੇਵਲ ਉਹ (ਸੰਤ-ਸਤਿਗੁਰੂ) ਹੀ ਹਰੀ-ਸਰੂਪ (ਅੰਤਰ-ਆਤਮੇ ਹਰੀ ਨਾਲ ਅਭੇਦ) ਹੈ।

***ਅਰਥ :***

- ਵੈਸਾਖ-ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਫ਼ੁਰਮਾਨ ਕਰਦੇ ਹਨ ਕਿ ਪ੍ਰਭੂ-ਪਤੀ ਤੋਂ ਵਿਛੜੀਆਂ (ਮਨ ਕਰਕੇ ਟੁੱਟੀਆਂ) ਹੋਈਆਂ (ਜੀਵ-ਇਸਤ੍ਰੀਆਂ), ਜਿਨ੍ਹਾਂ ਅੰਦਰ ਪਤੀ-ਪ੍ਰੇਮ ਦੀ ਅਣਹੋਂਦ ਹੈ, ਧੀਰਜ ਕਿਵੇਂ ਧਰਨ ? ਕਰਤਾ ਪੁਰਖ ਸੱਜਣ ਨੂੰ ਭੁਲਾ ਕੇ ਉਹਨਾਂ ਦੀ ਸੁਰਤੀ ਮਾਇਆ ਵਿਚ ਲੱਗੀ ਰਹਿੰਦੀ ਹੈ, ਜੋ (ਮਾਇਆ) ਨਿਰਾ ਛਲ ਹੈ।
- ਨਾ ਪੁੱਤਰ, ਨਾ ਵਹੁਟੀ, ਨਾ ਹੀ ਧਨ-ਦੌਲਤ; ਇਹਨਾਂ ਵਿੱਚੋਂ ਕੋਈ ਵੀ ਜੀਵ ਦੇ ਨਾਲ ਨਹੀਂ ਚੱਲਦਾ, (ਸੰਗ ਚੱਲਣ ਵਾਲਾ) ਕੇਵਲ ਉਹ

ਨਾਸ-ਰਹਿਤ ਪ੍ਰਭੂ ਹੀ ਹੈ। ਸਾਰੀ ਲੋਕਾਈ ਮਾਇਆ-ਮੋਹ ਪੈਦਾ ਕਰਨ ਵਾਲੇ ਝੂਠੇ ਧੰਧੇ ਵਿਚ ਲੰਪਟ ਹੋ ਹੋ ਕੇ (ਆਤਮਿਕ ਮੌਤ) ਮਰ ਰਹੀ ਹੈ।

- ਵਾਹਿਗੁਰੂ ਦੇ ਇਕ ਨਾਮ ਤੋਂ ਬਗ਼ੈਰ ਹੋਰ ਸਾਰੇ ਧਰਮ ਦੇ ਨਾਂ ਹੇਠ ਕੀਤੇ ਪਾਖੰਡ-ਕਰਮ ਅੱਗੇ (ਦਰਗਾਹ ਵਿਚ ਜਾਗਾਤੀ ਜਮ ਦੁਆਰਾ) ਖੋਹ ਲਏ ਜਾਂਦੇ ਹਨ।
- ਪ੍ਰੇਰਕ ਵਾਹਿਗੁਰੂ ਨੂੰ ਭੁਲਾ ਕੇ ਖ਼ੁਆਰ ਹੀ ਹੋਣਾ ਪੈਂਦਾ ਹੈ, ਪ੍ਰਭੂ ਤੋਂ ਬਗ਼ੈਰ ਹੋਰ ਕੋਈ (ਖ਼ੁਆਰੀ ਤੋਂ ਬਚਾਉਣ ਵਾਲਾ) ਨਹੀਂ।
- ਜਿਹੜੇ ਜਗਿਆਸੂ ਪਿਆਰੇ-ਪ੍ਰਭੂ ਦੀ ਚਰਨੀਂ ਲੱਗੇ ਰਹਿੰਦੇ ਹਨ, ਉਹਨਾਂ ਦੀ ਸੋਭਾ (ਲੋਕ-ਪਰਲੋਕ ਵਿਚ) ਨਿਰਮਲ ਹੋ ਜਾਂਦੀ ਹੈ।
- 'ਨਾਨਕ' ਦੀ ਆਪ ਜੀ ਦੇ ਚਰਨਾਂ ਵਿਚ ਜੋਦੜੀ ਹੈ, ਹੇ ਪ੍ਰਭੂ ! ਮੈਨੂੰ (ਹਿਰਦੇ ਵਿਚ) ਸਾਖਿਆਤ ਹੋ ਕੇ ਮਿਲੋ।
- ਵੈਸਾਖ ਮਹੀਨਾ ਤਾਂ ਹੀ ਸੁਹਾਵਣਾ ਲੱਗਦਾ ਹੈ, ਜੇਕਰ ਸੰਤ-ਸਤਿਗੁਰੂ ਮਿਲ ਪਵੇ, ਕੇਵਲ ਉਹ (ਸੰਤ-ਸਤਿਗੁਰੂ) ਹੀ ਹਰੀ ਨਾਲ ਅੰਤਰ-ਆਤਮੇ ਅਭੇਦ ਭਾਵ ਹਰੀ-ਸਰੂਪ ਹੈ।੩।

**ਹਰਿ ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥**
**ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ ਬੰਨਿ ॥**
**ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ ॥**
**ਰੰਗ ਸਭੇ ਨਾਰਾਇਣੈ, ਜੇਤੇ ਮਨਿ ਭਾਵੰਨਿ ॥**
**ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ ॥**
**ਜੋ ਪ੍ਰਭਿ ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥**
**ਆਪਣ ਲੀਆ ਜੇ ਮਿਲੈ, ਵਿਛੁੜਿ ਕਿਉ ਰੋਵੰਨਿ ॥**
**ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥**
**ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥੪॥**

*(ਪੰਨਾ ੧੩੪)*

***ਉਚਾਰਣ-ਬੋਧ :***

ਲਗਿਆ, ਕਹੀਅਹਿ, ਕਿਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਬੰਨਿ, ਸੰਨਿ—'ਨ' ਉਚਾਰਣ ਭਾਰ ਸਹਿਤ। ਜੀਅ—'ਅ' ਮੁਕਤਾ ਹੈ। ਇਸ ਦਾ ਉਚਾਰਣ 'ਆ' ਵੱਲ ਉਲਾਰ ਨਹੀਂ ਹੋਣਾ ਚਾਹੀਦਾ।

***ਪਦ-ਅਰਥ :***

ਜੇਠਿ—ਜੇਠ ਮਹੀਨੇ ਦੁਆਰਾ ਗੁਰ-ਉਪਦੇਸ਼। ਹਰਿ...ਜੁੜੰਦਾ ਲੋੜੀਐ—ਜੁੜਨ-ਜੋਗ ਹਰੀ ਨਾਲ ਜੁੜਨਾ ਲੋੜੀਏ। ਸਭਿ ਨਿਵੰਨਿ—ਸਾਰੇ ਨਿੰਵਦੇ ਹਨ। ਦਾਵਣਿ ਲਗਿਆ—ਲੜ ਲੱਗਿਆਂ। ਕਿਸੈ ਨ ਦੇਈ ਬੰਨਿ—(ਫਿਰ ਸੱਜਣ-ਵਾਹਿਗੁਰੂ) ਆਪਣੇ ਲੜ ਲੱਗੇ ਜਗਿਆਸੂ ਨੂੰ ਕਿਸੇ ਹੋਰ ਵੱਲੋਂ ਬੰਨ੍ਹਣ ਦੀ ਆਗਿਆ ਨਹੀਂ ਦੇਂਦਾ। ਮਾਣਕ ਮੋਤੀ ਨਾਮੁ ਪ੍ਰਭ—(ਮਾਦੀ ਤਲ 'ਤੇ ਮਾਣਕ-ਮੋਤੀ ਅਮੋਲਕ ਪਦਾਰਥ ਮੰਨੇ ਜਾਂਦੇ ਹਨ) ਪਰ ਆਤਮ-ਤਲ 'ਤੇ ਨਾਮ ਹੀ ਅਜਿਹੇ ਅਮੋਲਕ ਮਾਣਕ-ਮੋਤੀ ਹਨ। ਉਨ ਲਗੈ ਨਾਹੀ ਸੰਨਿ—ਉਹਨਾਂ ਆਤਮ ਤਲ ਵਾਲੇ ਨਾਮ ਰੂਪ ਮਾਣਕ-ਮੋਤੀਆਂ ਨੂੰ ਸੰਨ੍ਹ ਨਹੀਂ ਲੱਗ ਸਕਦੀ, ਭਾਵ ਕਿਸੇ ਵੱਲੋਂ ਚੁਰਾਏ ਨਹੀਂ ਜਾ ਸਕਦੇ। ਰੰਗ—ਚੋਜ ਤਮਾਸ਼ੇ। ਜੇਤੇ—ਜਿਤਨੇ। ਮਨਿ ਭਾਵੰਨਿ—ਮਨ ਵਿਚ ਚੰਗੇ ਲੱਗਦੇ ਹਨ। ਜੀਅ—ਜੀਵ। ਪ੍ਰਭਿ—ਪ੍ਰਭੂ ਨੇ। ਕੀਤੇ ਆਪਣੇ—ਆਪਣੇ ਬਣਾ ਲਏ, ਭਾਵ ਅਪਣਾਅ ਲਏ। ਆਪਣ ਲੀਆ ਜੇ ਮਿਲੈ—ਜੇ ਆਪਣੇ ਜਤਨ ਦੁਆਰਾ ਲਇਆ ਹੋਇਆ ਮਿਲ ਸਕਦਾ ਹੋਵੇ। ਸਾਧੂ ਸੰਗੁ—ਸਾਧੂ-ਸਤਿਗੁਰੂ ਦਾ ਮੇਲ। ਰੰਗ—ਆਤਮ-ਅਨੰਦ। ਹਰਿ ਜੇਠੁ ਰੰਗੀਲਾ—(ਜੇਠ ਦਾ ਮਹੀਨਾ) ਸਭ ਤੋਂ ਜੇਠੁ (ਸਿਰਮੌਰ) ਅਤੇ ਰੰਗੀਲਾ (ਰਲੀਆਲਾ, ਭਾਵ ਆਤਮ-ਅਨੰਦ ਬਖ਼ਸ਼ਣ ਵਾਲਾ)। ਧਣੀ—ਮਾਲਕ। ਜਿਸ ਕੈ ਭਾਗੁ ਮਥੰਨਿ—ਜਿਸ ਦੇ ਮੱਥੇ ਉੱਤੇ ਵੱਡਿਓਂ ਵੱਡਾ ਭਾਗ ਜਾਗ ਪਵੇ।

***ਅਰਥ :***

- ਜੇਠ ਮਹੀਨੇ ਦੁਆਰਾ ਉਪਦੇਸ਼ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਆਤਮ ਤਲ 'ਤੇ ਜੁੜਨ ਜੋਗ ਉਸ ਹਰੀ-ਪ੍ਰਭੂ ਨਾਲ ਜੁੜਨਾ ਚਾਹੀਦਾ ਹੈ, ਜਿਸ ਅੱਗੇ ਸਾਰੇ ਜੀਵ-ਜੰਤੂ ਨਿਉਂਦੇ (ਸਿਰ ਝੁਕਾਉਂਦੇ) ਹਨ।
- ਵਾਹਿਗੁਰੂ-ਸੱਜਣ ਦੇ ਲੜ ਲੱਗਿਆਂ (ਫਿਰ ਉਹ ਸਰਬ-ਸਮਰੱਥ ਅਤੇ ਸ਼ਰਨ-ਸੂਰ ਪ੍ਰਭੂ-ਸੱਜਣ ਲੜ ਲੱਗੇ ਜਗਿਆਸੂ ਨੂੰ) ਕਿਸੇ ਹੋਰ ਵੱਲੋਂ ਬੰਨ੍ਹਣ (ਦੀ ਆਗਿਆ) ਨਹੀਂ ਦੇਂਦਾ।

- ਆਤਮ-ਤਲ 'ਤੇ ਵਾਹਿਗੁਰੂ ਦਾ ਨਾਮ ਮਾਨੋ ਅਜਿਹੇ ਅਮੋਲਕ ਰਤਨ ਜਵਾਹਰ (ਸਤ, ਸੰਤੋਖ, ਵੀਚਾਰ ਆਦਿ) ਹਨ, ਜਿਨ੍ਹਾਂ ਨੂੰ ਸੰਨ੍ਹ ਨਹੀਂ ਲੱਗ ਸਕਦੀ, ਭਾਵ ਜੋ ਕਿਸੇ ਵੱਲੋਂ ਚੁਰਾਏ ਨਹੀਂ ਜਾ ਸਕਦੇ।
- ਜਿੰਨੇ ਵੀ ਅਨੰਦੀ-ਕੌਤਕ ਮਨ ਨੂੰ ਪ੍ਰਭਾਵਿਤ ਕਰਦੇ ਹਨ, ਉਹ ਸਾਰੇ ਨਾਰਾਇਣ-ਪ੍ਰਭੂ ਦੇ ਰਚੇ ਹੋਏ ਹਨ।
- ਜੋ ਕੁਝ ਵਾਹਿਗੁਰੂ (ਆਪਣੀ ਰਜ਼ਾ ਵਿਚ) ਕਰਨਾ ਚਾਹੁੰਦਾ ਹੈ, ਉਹੀ ਕੁਝ ਕਰਦਾ ਹੈ ਅਤੇ ਸਾਰੇ ਜੀਵ ਵੀ ਓਹੋ ਕੁਝ ਹੀ ਕਰਦੇ ਹਨ (ਜੋ ਰਜ਼ਾਈ-ਪ੍ਰਭੂ ਉਹਨਾਂ ਤੋਂ ਕਰਾਉਣਾ ਚਾਹੁੰਦਾ ਹੈ)।
- ਜੋ (ਸਮਰਪਣ ਦੀ ਭਾਵਨਾ ਵਾਲੇ) ਜਗਿਆਸੂ ਪ੍ਰਭੂ ਨੇ ਆਪਣੇ ਕਰ ਲਏ (ਅਪਣਾਅ ਲਏ), ਉਹ ਧੰਨਤਾ-ਜੋਗ ਕਹੀਦੇ ਹਨ।
- ਜੇ ਆਪਣੇ ਕਿਸੇ ਜਤਨ ਨਾਲ ਲਇਆ ਹੋਇਆ ਕੁਝ ਮਿਲ ਸਕਦਾ ਹੋਵੇ ਤਾਂ ਫਿਰ ਜੀਵ ਉਸ ਤੋਂ ਵਿਛੜ ਕੇ ਕਿਉਂ ਰੋਂਦੇ ਫਿਰਨ ?
- 'ਨਾਨਕ' ਮੁਹਰ-ਛਾਪ—ਜਿਨ੍ਹਾਂ ਵਡਭਾਗੇ ਜੀਵਾਂ ਨੂੰ ਸਾਧੂ-ਸਤਿਗੁਰੂ ਦਾ ਮਿਲਾਪ ਪ੍ਰਾਪਤ ਹੋ ਜਾਵੇ, ਉਹ ਆਤਮ-ਅਨੰਦ ਮਾਣਦੇ ਹਨ।
- ਸਿਰਮੌਰ ਅਤੇ ਰਲੀਆਲਾ (ਆਤਮ-ਅਨੰਦ ਬਖ਼ਸ਼ਣ ਵਾਲਾ) ਮਾਲਕ-ਪ੍ਰਭੂ ਉਸ ਨੂੰ ਮਿਲਦਾ ਹੈ, ਜਿਸ ਜੀਵ ਦੇ ਮੱਥੇ ਉੱਤੇ (ਵੱਡਿਓਂ-ਵੱਡਾ) ਭਾਗ ਜਾਗ ਪਏ।

**ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨਾ ਪਾਸਿ ॥**
**ਜਗਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ ॥**
**ਦੁਯੈ ਭਾਇ ਵਿਗੁਚੀਐ, ਗਲਿ ਪਈਸੁ ਜਮ ਕੀ ਫਾਸ ॥**
**ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸੁ ॥**
**ਰੈਣਿ ਵਿਹਾਣੀ ਪਛੁਤਾਣੀ, ਉਠਿ ਚਲੀ ਗਈ ਨਿਰਾਸ ॥**
**ਜਿਨ ਕੌ ਸਾਧੂ ਭੇਟੀਐ, ਸੋ ਦਰਗਹ ਹੋਇ ਖਲਾਸੁ ॥**
**ਕਰਿ ਕਿਰਪਾ ਪ੍ਰਭ ਆਪਣੀ, ਤੇਰੇ ਦਰਸਨ ਹੋਇ ਪਿਆਸ ॥**
**ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ, ਨਾਨਕ ਕੀ ਅਰਦਾਸਿ ॥**
**ਆਸਾੜੁ ਸੁਹੰਦਾ ਤਿਸੁ ਲਗੈ, ਜਿਸੁ ਮਨਿ ਹਰਿ ਚਰਣ ਨਿਵਾਸ ॥੫॥**

*(ਪੰਨਾ ੧੩੪)*

***ਉਚਾਰਣ-ਬੋਧ :***

ਜਿੰਨਾ—ਅੰਤਲੇ ਸੁਰ ਦਾ ਉਚਾਰਣ ਨਾਸਕੀ ਅਤੇ ਭਾਰ ਸਹਿਤ 'ਜਿਨ੍ਹਾਂ' ਵਾਂਗ।

ਦੁਯੈ—ਉਚਾਰਣ 'ਦੁਈਐ'।

ਪਈਸੁ—ਇਹ ਜੁੜਤ ਸ਼ਬਦ ਹੈ, ਅੰਤਲਾ 'ਸੁ' ਪੜਨਾਵੀਂ-ਪਿਛੇਤਰ ਹੈ। ਇਸ ਦਾ 'ਪਈ ਸੁ' ਪਦ-ਛੇਦ ਕਰਨਾ ਦਰੁੱਸਤ ਨਹੀਂ।

ਦਰਗਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।

***ਪਦ-ਅਰਥ :***

ਆਸਾੜੁ—ਹਾੜ ਮਹੀਨਾ। ਤਪੰਦਾ—ਸਾੜ ਪਾਉਣ ਵਾਲਾ। ਤਿਸੁ ਲਗੈ—ਉਸ ਉਸ ਮਨੁੱਖ ਨੂੰ ਲੱਗਦਾ ਹੈ। ਹਰਿ ਨਾਹੁ—ਹਰੀ-ਪਤੀ। ਜਗਜੀਵਨ ਪੁਰਖੁ—ਜਗਤ ਨੂੰ ਜੀਵਨ ਦੇਣ ਵਾਲਾ ਕਰਤਾ-ਪੁਰਖ। ਮਾਣਸ ਸੰਦੀ ਆਸ—ਮਨੁੱਖ ਦੀ ਆਸ ਲਾਈ ਹੋਈ ਹੈ। ਦੁਯੈ ਭਾਇ—ਦੂਜੇ (ਦ੍ਵੈਤਾ) ਭਾਵ ਵਿਚ ਪਰਵਿਰਤ ਹੋਇਆਂ। ਵਿਗੁਚੀਐ—ਵਿਗੋਚੇ (ਘਾਟੇ) ਵਿਚ ਰਹੀਦਾ ਹੈ। ਪਈਸੁ—ਉਸ ਦੇ (ਗਲ ਵਿਚ) ਪਈ ਰਹਿੰਦੀ ਹੈ। ਸੋ ਲੁਣੈ—ਉਹ ਕੁਝ ਹੀ ਵੱਢਦਾ ਹੈ। ਮਥੈ ਜੋ ਲਿਖਿਆਸੁ—ਜੋ ਕੁਝ ਉਸ ਦੇ ਮੱਥੇ ਉੱਤੇ ਲਿਖਿਆ ਹੁੰਦਾ ਹੈ। ਵਿਹਾਣੀ—ਗੁਜ਼ਰ (ਬੀਤ) ਗਈ। ਨਿਰਾਸ—ਮਾਯੂਸ ਹੋ ਕੇ। ਜਿਨ ਕੌ—ਜਿਨ੍ਹਾਂ (ਮਨੁੱਖਾਂ) ਨੂੰ। ਸਾਧੂ ਭੇਟੀਐ—ਸਾਧੂ-ਸਤਿਗੁਰੂ ਮਿਲ ਪੈਂਦਾ ਹੈ। ਖਲਾਸੁ—ਮੁਕਤ। ਪਿਆਸ—ਤਾਂਘ। ਸੁਹੰਦਾ—ਸੁਹਾਵਣਾ ਅਤੇ ਸੁਖਦਾਈ।

***ਅਰਥ :***

- •• (ਸੂਰਜ ਦੀ ਗਰਮੀ ਨਾਲ ਤਪਦਾ ਹੋਇਆ) ਹਾੜ-ਮਹੀਨਾ ਉਸ ਉਸ ਜੀਵ-ਇਸਤ੍ਰੀ ਨੂੰ ਸਾੜ ਪਾਉਣ ਵਾਲਾ ਲੱਗਦਾ (ਪ੍ਰਤੀਤ ਹੁੰਦਾ) ਹੈ, ਜਿਨ੍ਹਾਂ ਦੇ ਕੋਲ (ਹਰੀ-ਕੰਤ) ਨਹੀਂ (ਵੱਸਦਾ) ਅਤੇ ਜਿਨ੍ਹਾਂ ਨੇ ਜਗਤ ਨੂੰ ਜੀਵਨ ਦੇਣ ਵਾਲੇ ਕਰਤਾ-ਪੁਰਖ ਨੂੰ ਛੱਡ ਕੇ ਕਿਸੇ ਮਨੁੱਖ ਦੀ ਆਸ ਲਾਈ ਹੋਈ ਹੈ, ਭਾਵ ਮਨੁੱਖੀ ਟੇਕ ਧਾਰੀ ਹੋਈ ਹੈ।
- ਦ੍ਵੈਤਾ-ਭਾਵ (ਕਰਤੇ ਪੁਰਖ ਨੂੰ ਛੱਡ ਕੇ ਕਿਸੇ ਹੋਰ ਨਾਲ ਪ੍ਰੀਤ ਪਾਉਣ) ਵਿਚ ਗ੍ਰਸਤ ਹੋ ਕੇ ਸਦਾ ਵਿਗੋਚੇ (ਘਾਟੇ) ਵਿਚ ਹੀ ਰਹੀਦਾ ਹੈ, (ਜੋ

ਮਨੁੱਖ ਦ੍ਵੈਤਾ-ਭਾਵ ਵਿਚ ਰਹਿੰਦਾ ਹੈ) ਉਸ ਦੇ ਗਲ ਵਿਚ ਜਮ ਦੀ ਫਾਹੀ ਪਈ ਰਹਿੰਦੀ ਹੈ।

- (ਵਾਹਿਗੁਰੂ ਦੇ ਧਰਮ-ਨਿਆਉਂ ਅਨੁਸਾਰ) ਮਨੁੱਖ ਜਿਹੋ ਜਿਹਾ (ਬੀਜ) ਬੀਜਦਾ ਹੈ, ਓਹੋ ਜਿਹਾ (ਫਲ) ਹੀ ਵੱਢਦਾ ਹੈ, (ਮਨੁੱਖ ਦੀ ਸਾਰੀ ਕਰਮ-ਪਰਕ੍ਰਿਆ ਵਿਚ ਓਹੋ ਕੁਝ ਵਰਤਦਾ ਹੈ) ਜੋ ਕੁਝ ਜੀਵ ਦੇ ਮੱਥੇ ਉੱਤੇ (ਵਿਧਾਤਾ ਵੱਲੋਂ ਧੁਰੋਂ) ਲਿਖਿਆ ਹੋਇਆ ਹੈ।
- (ਦੂਜੇ ਭਾਵ ਵਿਚ ਗ੍ਰਸਤ ਹੋਈ ਹੋਈ ਜੀਵ-ਇਸਤ੍ਰੀ ਦੀ ਜਦੋਂ) ਸਮੁੱਚੀ ਜੀਵਨ-ਰਾਤ ਬਤੀਤ ਹੋ ਗਈ ਤਾਂ (ਉਹ ਆਪਣੀ ਗ਼ਲਤੀ ਅਤੇ ਗ਼ਫ਼ਲਤ ਦਾ ਅਹਿਸਾਸ ਕਰ ਕੇ) ਪਛਤਾਈ, (ਪਰ ਜੀਵਨ ਬੀਤ ਜਾਣ ਮਗਰੋਂ ਪਛਤਾਵਾ ਕੀਤਾ ਕਿਸ ਕੰਮ) ਇਸ ਲਈ ਨਿਰਾਸ (ਮਾਯੂਸ) ਹੋਈ ਹੋਈ ਏਥੋਂ (ਜਗਤ ਤੋਂ) ਉਠ ਕੇ ਚਲੀ ਗਈ।
- ਜਿਨ੍ਹਾਂ (ਵਡਭਾਗੇ) ਮਨੁੱਖਾਂ ਨੂੰ (ਜੀਵਨ ਵਿਚ ਨਾਮ-ਦਾਤਾ) ਸਾਧੂ-ਸਤਿਗੁਰੂ ਮਿਲ ਪੈਂਦਾ ਹੈ, ਉਹ ਉਹ ਮਨੁੱਖ ਰੱਬੀ-ਦਰਗਾਹ ਵਿਚ (ਜਮਾਂ ਦੇ ਧੱਕੇ-ਧੋੜਿਆਂ ਤੋਂ) ਮੁਕਤ ਹੋ ਜਾਂਦਾ ਹੈ।

•• ਹੇ ਪ੍ਰਭੂ ! ਮੈਂ ਨਾਨਕ ਦੀ ਆਪ ਦੇ ਚਰਨਾਂ ਵਿਚ ਅਰਦਾਸ/ਬੇਨਤੀ ਹੈ ਕਿ ਅਜਿਹੀ ਕਿਰਪਾ ਕਰ, ਜੀਵਨ-ਪ੍ਰਯੰਤ ਮੈਨੂੰ ਤੇਰੇ ਹੀ ਦਰਸ਼ਨ ਦੀ ਤਾਂਘ ਬਣੀ ਰਹੇ। ਤੇਰੇ ਤੋਂ ਬਗ਼ੈਰ (ਮੇਰੀ ਅਰਦਾਸ ਸੁਣਨ ਅਤੇ ਪੂਰੀ ਕਰਨ ਵਾਲਾ ਸਮਰੱਥ-ਪੁਰਖ) ਹੋਰ ਕੋਈ ਹੈ ਹੀ ਨਹੀਂ।

, (ਤਪਦਾ ਹੋਇਆ) ਹਾੜ-ਮਹੀਨਾ ਉਸ ਨੂੰ ਸੁਹਾਵਣਾ ਅਤੇ ਸੁਖਦਾਈ ਪ੍ਰਤੀਤ ਹੁੰਦਾ ਹੈ, ਜਿਸ ਦੇ ਮਨ ਵਿਚ ਹਰੀ-ਪ੍ਰਭੂ ਦੇ ਚਰਨਾਂ (ਨਾਮ) ਦਾ (ਨਿਰੰਤਰ) ਵਾਸਾ ਹੋਇਆ ਰਹਿੰਦਾ ਹੈ।੫।

**ਸਾਵਣਿ ਸਰਸੀ ਕਾਮਣੀ, ਚਰਨ ਕਮਲ ਸਿਉ ਪਿਆਰੁ ॥**
**ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ ॥**
**ਬਿਖਿਆ ਰੰਗ ਕੂੜਾਵਿਆ, ਦਿਸਨਿ ਸਭੇ ਛਾਰੁ ॥**
**ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ ॥**

**ਵਣੁ ਤਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖ ਅਪਾਰੁ ॥**
**ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ ॥**
**ਜਿਨੀ ਸਖੀਏ ਪ੍ਰਭੁ ਪਾਇਆ, ਹੰਉ ਤਿਨ ਕੈ ਸਦ ਬਲਿਹਾਰ ॥**
**ਨਾਨਕ, ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥**
**ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿ ਹਾਰੁ ॥੬॥**

*(ਪੰਨਾ ੧੩੪)*

***ਉਚਾਰਣ-ਬੋਧ :***

ਸਿਉ, ਸਖੀਏ, ਸੁਹਾਗਣੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
ਤਿਨਾ—'ਨ' ਉਚਾਰਣ ਭਾਰ ਸਹਿਤ 'ਤਿਨ੍ਹਾਂ' ਵਾਂਗ।

***ਪਦ-ਅਰਥ :***

ਸਰਸੀ—ਖੇੜੇ ਵਿਚ ਆਈ (ਪ੍ਰਸੰਨ ਹੋਈ)। ਕਾਮਣੀ—ਜਗਿਆਸੂ ਜੀਵ-ਇਸਤ੍ਰੀ। ਸਚ ਰੰਗਿ—ਸੱਚ-ਸਰੂਪ ਵਾਹਿਗੁਰੂ ਦੇ ਪਿਆਰ-ਰੰਗ ਵਿਚ। ਇਕੋ ਨਾਮੁ ਅਧਾਰੁ—(ਜਿਸ ਨੇ) ਇਕ ਨਾਮ ਨੂੰ ਹੀ ਆਪਣਾ ਜੀਵਨ-ਆਸਰਾ ਬਣਾਇਆ ਹੈ। ਬਿਖਿਆ ਰੰਗ ਕੂੜਾਵਿਆ—ਵਿਹੁਲੀ-ਮਾਇਆ ਦੇ ਸਾਰੇ ਰੰਗ-ਤਮਾਸ਼ੇ ਕੂੜੇ ਅਥਵਾ ਛਿਨ-ਭੰਗਰ ਹਨ। ਛਾਰੁ—ਸੁਆਹ-ਸਮਾਨ ਭਾਵ ਤੁੱਛ। ਮਿਲਿ ਸਾਧੂ ਪੀਵਣਹਾਰੁ—(ਸਾਧੂ-ਸਤਿਗੁਰੂ ਨੂੰ) ਮਿਲ ਕੇ ਹੀ ਕੋਈ ਅੰਮ੍ਰਿਤ ਦੀ ਸੁਹਾਵਣੀ ਬੂੰਦ ਨੂੰ ਪੀਣ ਵਾਲਾ ਹੋ ਸਕਦਾ ਹੈ। ਵਣੁ ਤਿਣੁ—ਸਾਰਾ ਸੰਸਾਰ-ਬਨ, ਬਲਕਿ ਇਸ ਦਾ ਤ੍ਰਿਣ-ਤ੍ਰਿਣ (ਤੀਲਾ-ਤੀਲਾ)। ਮਉਲਿਆ—ਪ੍ਰਫੁੱਲਤ ਹੋਇਆ ਹੈ। ਸੰਮ੍ਰਥ ਪੁਰਖ ਅਪਾਰੁ—ਪਾਰ-ਰਹਿਤ, ਵੱਡੀ ਸਮਰੱਥਾ (ਬਲਵਾਨ ਸ਼ਕਤੀ) ਵਾਲਾ ਕਰਤਾ-ਪੁਰਖ। ਲੋਚਦਾ—ਤਾਂਘਦਾ ਹੈ। ਕਰਮਿ ਮਿਲਾਵਣਹਾਰੁ— ਮਿਲਾਵਣਹਾਰ ਪ੍ਰਭੂ ਆਪਣੇ ਪ੍ਰਸਾਦ (ਮਿਹਰ) ਦੁਆਰਾ ਹੀ ਕਿਸੇ ਨੂੰ ਆਪਣੇ ਨਾਲ ਮਿਲਾਉਂਦਾ ਹੈ। ਜਿਨੀ ਸਖੀਏ—ਜਿਨ੍ਹਾਂ ਸੁਹਾਗਣਿ ਸਖੀਆਂ ਨੇ। ਮਇਆ—ਕਿਰਪਾ, ਮਿਹਰ। ਸਬਦਿ ਸਵਾਰਣਹਾਰੁ—ਤੂੰ ਸ਼ਬਦ ਦੁਆਰਾ ਸਵਾਰਨ ਵਾਲਾ ਹੈਂ (ਕਿਰਪਾ ਕਰਕੇ ਮੈਨੂੰ ਵੀ ਸੰਵਾਰ ਲੈ)। ਸਾਵਣੁ ਤਿਨਾ ਸੁਹਾਗਣੀ—ਉਹਨਾਂ ਸੁਹਾਗਣਾਂ ਲਈ ਸਾਵਣ ਦਾ ਮਹੀਨਾ ਸੁਹਾਵਣਾ ਅਤੇ ਸੁਖਦਾਈ ਹੁੰਦਾ ਹੈ। ਉਰਿ ਹਾਰੁ—ਗਲੇ ਵਿਚ ਹਾਰ ਪਾਇਆ ਹੋਇਆ ਹੈ।

*ਅਰਥ :*

- ••• ਸਾਵਣ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਜਗਿਆਸੂ ਜੀਵ-ਇਸਤ੍ਰੀ ਖੇੜੇ ਵਿਚ ਆ ਗਈ, ਜਿਸ ਦਾ (ਵਾਹਿਗੁਰੂ ਦੇ) ਚਰਨ-ਕਮਲਾਂ ਨਾਲ ਪਿਆਰ ਪੈ ਗਿਆ। ਉਸ ਦਾ ਮਨ ਅਤੇ ਤਨ ਸੱਚ-ਸਰੂਪ (ਸਦਾ-ਥਿਰ) ਵਾਹਿਗੁਰੂ ਦੇ ਪਿਆਰ-ਰੰਗ ਵਿਚ ਰੰਗਿਆ ਗਿਆ ਅਤੇ ਇਕ ਨਾਮ ਹੀ ਉਸ ਦੇ ਜੀਵਨ ਦਾ ਆਸਰਾ ਬਣ ਗਿਆ। ਵਿਹੁਲੀ-ਮਾਇਆ ਦੇ ਸਾਰੇ ਰੰਗ-ਤਮਾਸ਼ੇ ਕੂੜਾਵੇ (ਮਿਥਿਆ) ਹੋਣ ਕਾਰਨ ਉਸ ਨੂੰ ਸੁਆਹ-ਸਮਾਨ (ਤੁੱਛ) ਦਿੱਸਦੇ (ਪ੍ਰਤੀਤ ਹੁੰਦੇ) ਹਨ।
- ਕੋਈ ਜਗਿਆਸੂ, ਸਾਧੂ-ਸਤਿਗੁਰੂ ਨੂੰ ਮਿਲ ਕੇ ਹੀ ਹਰਿ-ਨਾਮ ਦੀ ਅਮਰ ਕਰਨ ਵਾਲੀ ਅਤੇ ਮਿੱਠੀ ਸੁਹਾਵਣੀ (ਸੁਖਦਾਈ) ਬੂੰਦ ਪੀਣ ਵਾਲਾ ਹੋ ਸਕਦਾ ਹੈ।
- ਪਾਰ-ਰਹਿਤ ਕਰਤਾ ਪੁਰਖ ਵੱਡੀ ਸਮਰੱਥਾ (ਪ੍ਰਬਲ ਸ਼ਕਤੀ) ਵਾਲਾ ਹੈ, ਉਸ ਪ੍ਰਭੂ ਦੀ ਮੌਲਣ-ਸੱਤਾ ਦੁਆਰਾ ਹੀ ਸਾਰਾ ਸੰਸਾਰ-ਬਨ, ਬਲਕਿ ਇਸ ਦਾ ਤ੍ਰਿਣ-ਤ੍ਰਿਣ (ਤੀਲਾ-ਤੀਲਾ) ਪ੍ਰਫੁੱਲਤ ਹੋਇਆ ਪਿਆ ਹੈ।
- ਸਰਬ-ਸਮਰੱਥ ਮਉਲਾ (ਪ੍ਰਫੁੱਲਤਾ ਦੇ ਸ੍ਰੋਤ) ਹਰੀ ਨੂੰ ਮਿਲਣ ਲਈ ਮੇਰਾ ਮਨ ਤਾਂਘਦਾ ਹੈ, ਪਰ ਮਿਲਾਉਣ ਵਾਲਾ ਵਾਹਿਗੁਰੂ, ਆਪਣੇ ਪ੍ਰਸਾਦ (ਮਿਹਰ) ਦੁਆਰਾ ਹੀ ਕਿਸੇ ਨੂੰ ਆਪਣੇ ਨਾਲ ਮਿਲਾਉਂਦਾ ਹੈ।
- ਜਿਨ੍ਹਾਂ (ਸੁਹਾਗਣਾਂ) ਸਖੀਆਂ ਨੇ ਕੰਤ-ਪ੍ਰਭੂ ਨੂੰ (ਭਾਵ ਕੰਤ-ਪ੍ਰਭੂ ਦਾ ਮਿਲਾਪ) ਪ੍ਰਾਪਤ ਕੀਤਾ ਹੋਇਆ ਹੈ, ਮੈਂ ਉਹਨਾਂ ਤੋਂ ਸਦਾ ਕੁਰਬਾਨ ਹਾਂ।
- 'ਨਾਨਕ' ਮੁਹਰ-ਛਾਪ—ਹੇ ਹਰੀ ਜੀ! ਮੇਰੇ ਉੱਤੇ ਮਿਹਰ ਕਰ! ਤੂੰ ਸ਼ਬਦ ਦੁਆਰਾ (ਜਗਿਆਸੂ ਨੂੰ) ਸਵਾਰਨਹਾਰ ਹੈਂ (ਮੈਨੂੰ ਵੀ ਸੰਵਾਰ ਲੈ!)।
- ਸਾਵਣ ਮਹੀਨਾ ਉਹਨਾਂ ਸੁਹਾਗਣ ਜੀਵ-ਇਸਤ੍ਰੀਆਂ ਲਈ (ਸੁਹਾਵਣਾ ਅਤੇ ਸੁਖਦਾਈ) ਹੁੰਦਾ ਹੈ, ਜਿਨ੍ਹਾਂ ਨੇ ਰਾਮ-ਨਾਮ ਨੂੰ ਆਪਣੇ ਹਿਰਦੇ ਵਿਚ ਏਵੇਂ ਪਰੋ ਲਿਆ ਹੈ, ਜਿਵੇਂ ਗਲੇ ਵਿਚ (ਸੁੰਦਰ ਮੋਤੀਆਂ ਦਾ) ਹਾਰ ਪਾਇਆ ਹੋਵੇ, ਭਾਵ ਜੋ ਨਿਰੰਤਰ ਹਿਰਦੇ ਵਿਚ ਰਾਮ-ਨਾਮ ਜਪਦੀਆਂ ਰਹਿੰਦੀਆਂ ਹਨ।੬।

**ਭਾਦੁਇ ਭਰਮਿ ਭੁਲਾਣੀਆ, ਦੂਜੈ ਲਗਾ ਹੇਤੁ ॥**
**ਲਖ ਸੀਗਾਰ ਬਣਾਇਆ, ਕਾਰਜਿ ਨਾਹੀ ਕੇਤੁ ॥**
**ਜਿਤੁ ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿ ਪ੍ਰੇਤੁ ॥**
**ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ ॥**
**ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ॥**
**ਹਥ ਮਰੋੜੈ, ਤਨੁ ਕਪੇ, ਸਿਆਹਹੁ ਹੋਆ ਸੇਤੁ ॥**
**ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥**
**ਨਾਨਕ, ਪ੍ਰਭ ਸਰਣਾਗਤੀ, ਚਰਣ ਬੋਹਿਥ ਪ੍ਰਭ ਦੇਤੁ ॥**
**ਸੇ ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥੭॥**

*(ਪੰਨਾ ੧੩੪)*

***ਉਚਾਰਣ-ਬੋਧ :***

ਭਾਦੁਇ, ਭੁਲਾਣੀਆ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾਂ।
ਸੀਗਾਰ—'ਸੀ' ਉਚਾਰਣ ਨਾਸਕੀ 'ਸੀਂਗਾਰ' ਵਾਂਗ।
ਕਹਸਨਿ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।
ਸਿਆਹਹੁ, ਕਰਮਾ, ਪਾਈਅਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਭਾਦੁਇ—ਭਾਦਰੋਂ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ। ਭਰਮਿ ਭੁਲਾਣੀਆ—ਭਰਮ ਨੇ ਆਪਣੇ ਭਰਮ-ਜਾਲ ਵਿਚ ਫਸਾ ਕੇ ਸਹੀ ਜੀਵਨ-ਰਾਹ ਤੋਂ ਭੁਲਾਈ ਹੋਈ ਹੈ। ਦੂਜੈ ਲਗਾ ਹੇਤੁ—ਦ੍ਵੈਤਾ-ਭਾਵ (ਕਰਤਾ ਪੁਰਖ ਨੂੰ ਛੱਡ ਕੇ ਉਸ ਦੀ ਕ੍ਰਿਤ) ਵਿਚ ਪਿਆਰ ਲੱਗ ਗਿਆ। ਲਖ ਸੀਗਾਰ ਬਣਾਇਆ—ਉਸ ਵਲੋਂ ਭਾਵੇਂ ਲੱਖਾਂ ਸ਼ਿੰਗਾਰ (ਪੁੰਨ, ਦਾਨ ਆਦਿ ਕਰਮ-ਕਾਂਡ) ਬਣਾਏ ਹੋਏ ਹੋਣ। ਕਾਰਜਿ ਨਾਹੀ ਕੇਤੁ—ਕਿਸੇ ਕੰਮ ਨਹੀਂ ਆਉਂਦੇ। ਜਿਤੁ ਦਿਨਿ—ਜਿਸ ਦਿਹਾੜੇ। ਦੇਹ ਬਿਨਸਸੀ—ਦੇਹੀ ਨਾਸ ਹੋ ਜਾਵੇਗੀ। ਤਿਤੁ ਵੇਲੈ—ਉਸ (ਬਿਨਾਸ) ਸਮੇਂ। ਕਹਸਨਿ ਪ੍ਰੇਤੁ—ਸਾਰੇ ਸਾਕ-ਸਨਬੰਧੀ ਪ੍ਰੇਤ-ਪ੍ਰੇਤ (ਗੁਜ਼ਰ ਗਿਆ, ਗੁਜ਼ਰ ਗਿਆ) ਆਖਣਗੇ। ਪਕੜਿ ਚਲਾਇਨਿ ਦੂਤ ਜਮ—ਜਮ ਦੇ ਦੂਤ ਫੜ ਕੇ ਅੱਗੇ ਤੋਰ

ਲੈਣਗੇ। ਭੇਤੁ—ਗੁਪਤ ਗੱਲ ਦਾ ਪ੍ਰਗਟਾਵਾ। ਹੇਤੁ—ਪਿਆਰ। ਤਨੁ ਕਪੇ—ਸਰੀਰ ਕੰਬਦਾ ਹੈ। ਸਿਆਹਹੁ ਹੋਆ ਸੇਤੁ—(ਜਮਾਂ ਦੇ ਡਰ ਕਰਕੇ ਉਸ ਦਾ ਸੁਰਖ਼ ਰੰਗ ਪਹਿਲਾਂ ਕਾਲਾ ਅਤੇ ਫਿਰ) ਕਾਲੇ ਤੋਂ ਚਿੱਟਾ (ਬੱਗਾ-ਪੂਣੀ) ਹੋ ਜਾਂਦਾ ਹੈ। ਲੁਣੈ—ਵੱਢਦਾ ਹੈ। ਕਰਮਾ ਸੰਦੜਾ ਖੇਤੁ—ਇਹ ਸਰੀਰ ਕਰਮ-ਖੇਤਰ, ਭਾਵ ਕਰਮ ਕਮਾਉਣ ਦੀ ਧਰਤੀ ਹੈ। ਸਰਣਾਗਤੀ—ਸਰਨ ਵਿਚ ਆ ਜਾਂਦੇ ਹਨ। ਚਰਣ ਬੋਹਿਥ ਪ੍ਰਭ ਦੇਤੁ—ਪ੍ਰਭੂ ਦੇ ਚਰਨ ਜੋ ਜਹਾਜ਼ ਸਮਾਨ ਹਨ, ਦਾ ਆਸਰਾ ਦੇ ਦੇਂਦਾ ਹੈ (ਗੁਰੂ)। ਹੇਤੁ—ਹਿਤੂ।

***ਅਰਥ :***

- •• ਭਾਦਰੋਂ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜੋ ਜੀਵ-ਇਸਤ੍ਰੀ ਭਰਮ ਨੇ (ਆਪਣੇ ਭਰਮ-ਜਾਲ ਵਿਚ ਫਸਾ ਕੇ) ਸਹੀ ਜੀਵਨ-ਰਾਹ ਤੋਂ ਭੁਲਾਈ ਹੋਈ ਹੈ, ਉਸ ਦਾ ਦ੍ਵੈਤਾ-ਭਾਵ ਵਿਚ ਪਿਆਰ ਲੱਗ ਗਿਆ। ਉਸ ਵਲੋਂ ਭਾਵੇਂ ਲੱਖਾਂ ਸ਼ਿੰਗਾਰ (ਕਰਮ-ਕਾਂਡ ਵਜੋਂ ਕੀਤੇ ਪੁੰਨ ਦਾਨ ਆਦਿ ਪਾਖੰਡ-ਕਰਮ) ਬਣਾਏ ਹੋਏ ਹੋਣ (ਪ੍ਰਭੂ-ਕੰਤ ਦੇ ਮਿਲਾਪ ਸੰਬੰਧੀ) ਕਿਸੇ ਕੰਮ ਨਹੀਂ ਆਉਂਦੇ।
- ਜਿਸ ਦਿਨ ਇਹ ਦੇਹੀ ਨਾਸ ਹੋ ਜਾਵੇਗੀ, ਉਸ ਸਮੇਂ (ਸਾਰੇ ਸਾਕ-ਸਨਬੰਧੀ ਅਤੇ ਸੱਜਣ-ਮਿੱਤਰ) ਪ੍ਰੇਤ-ਪ੍ਰੇਤ (ਗੁਜ਼ਰ ਗਿਆ, ਗੁਜ਼ਰ ਗਿਆ) ਆਖਣ ਲੱਗ ਪੈਣਗੇ।
- ਜਮ ਦੇ ਦੂਤ (ਜੀਵ ਦੇ ਸੂਖਮ-ਸਰੀਰ ਨੂੰ) ਫੜ ਕੇ ਅੱਗੇ ਤੋਰ ਲੈਣਗੇ, ਪਰ ਕਿਸੇ ਨੂੰ ਇਸ ਬਾਰੇ ਭੇਤ ਤਕ ਨਹੀਂ ਦੇਣਗੇ।
- ਜਿਨ੍ਹਾਂ (ਸਾਕ-ਸਨਬੰਧੀਆਂ) ਨਾਲ (ਜੀਵਨ-ਪ੍ਰਯੰਤ) ਮੋਹ ਪਿਆ ਹੋਇਆ ਸੀ, ਉਹ (ਜੀਵ ਦੇ ਸਰੀਰ ਵਿਚੋਂ ਰੂਹ ਨਿਕਲਦਿਆਂ ਹੀ ਇਸ ਨੂੰ) ਛੱਡ ਦੇਣਗੇ।
- (ਜੀਵ, ਜਮ-ਦੂਤਾਂ ਦੇ ਡਰ ਅਤੇ ਮੌਤ ਦੇ ਕਸ਼ਟ ਕਾਰਨ) ਹੱਥ ਮਰੋੜਦਾ ਹੈ, ਇਸ ਦਾ ਸਰੀਰ (ਤ੍ਰਾਸ ਵਜੋਂ) ਕੰਬਦਾ ਹੈ, (ਇਸ ਦਾ ਸੁਰਖ਼ ਰੰਗ ਪਹਿਲਾਂ ਕਾਲਾ ਅਤੇ ਫਿਰ) ਕਾਲੇ ਤੋਂ ਬੱਗਾ ਹੋ ਜਾਂਦਾ ਹੈ।
- ਇਹ ਸਰੀਰ ਕਰਮ-ਖੇਤਰ ਹੈ, (ਵਿਧਾਤਾ ਦੇ ਧਰਮ-ਨਿਆਉਂ ਅਨੁਸਾਰ

ਜੀਵਨ ਵਿਚ ਵਿਚਰਦਿਆਂ) ਜਿਹੋ ਜਿਹਾ ਕਰਮ-ਬੀਜ ਕੋਈ ਬੀਜਦਾ ਹੈ, ਉਹੋ (ਜਿਹਾ ਕਰਮ-ਫਲ) ਵੱਢਦਾ ਹੈ।

- ਨਾਨਕ-ਮੁਹਰ ਛਾਪ, ਜੋ ਜੀਵ ਵਾਹਿਗੁਰੂ ਦੀ ਸਰਨ ਲੈਣ ਲਈ ਆਉਂਦੇ ਹਨ, (ਗੁਰੂ) ਉਹਨਾਂ ਨੂੰ (ਭਵ-ਸਾਗਰ ਤੋਂ ਤਰਨ ਲਈ) ਪ੍ਰਭੂ ਦੇ ਚਰਨ ਜੋ ਜਹਾਜ਼ ਸਮਾਨ ਹਨ, ਦੇ ਦੇਂਦਾ ਹੈ।
- ਭਾਦਰੋਂ ਮਹੀਨੇ ਦੁਆਰਾ ਗੁਰ-ਉਪਦੇਸ਼ ਅਨੁਸਾਰ ਉਹ ਜੀਵ ਨਰਕ ਵਿਚ ਨਹੀਂ ਪਾਏ ਜਾਂਦੇ, ਜਿਨ੍ਹਾਂ ਦਾ ਹਿਤੂ-ਗੁਰੂ ਰਖਵਾਲਾ ਬਣ ਜਾਂਦਾ ਹੈ।੭।

**ਅਸੁਨਿ ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ ॥**
**ਮਨਿ ਤਨਿ ਪਿਆਸ ਦਰਸਨ ਘਣੀ, ਕੋਈ ਆਣਿ ਮਿਲਾਵੈ ਮਾਇ ॥**
**ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ ॥**
**ਵਿਣੁ ਪ੍ਰਭ ਕਿਉ ਸੁਖੁ ਪਾਈਐ, ਦੂਜੀ ਨਾਹੀ ਜਾਇ ॥**
**ਜਿੰਨ੍ਹੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ ॥**
**ਆਪੁ ਤਿਆਗਿ ਬਿਨਤੀ ਕਰਹਿ, ਲੇਹੁ ਪ੍ਰਭੂ ਲੜਿ ਲਾਇ ॥**
**ਜੋ ਹਰਿ ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ ॥**
**ਪ੍ਰਭ ਵਿਣੁ ਦੂਜਾ ਕੋ ਨਹੀ, ਨਾਨਕ ਹਰਿ ਸਰਣਾਇ ॥**
**ਅਸੂ ਸੁਖੀ ਵਸੰਦੀਆ, ਜਿਨਾ ਮਇਆ ਹਰਿ ਰਾਇ ॥੮॥**

*(ਪੰਨਾ ੧੩੪-੩੫)*

***ਉਚਾਰਣ-ਬੋਧ :***

ਕਿਉ, ਹਉ, ਲਾਗਾ, ਜਿੰਨ੍ਹੀ, ਕਰਹਿ, ਮਿਲਾਈਆ, ਜਾਇ, ਵਸੰਦੀਆ— ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

ਜਿੰਨ੍ਹੀ—'ਨ' ਉਚਾਰਣ ਭਾਰ ਸਹਿਤ 'ਜਿਨ੍ਹੀ' ਵਾਂਗ।

***ਪਦ-ਅਰਥ :***

ਅਸੁਨਿ—ਅੱਸੂ ਮਹੀਨੇ ਦੁਆਰਾ ਗੁਰ-ਉਪਦੇਸ਼। ਪ੍ਰੇਮ ਉਮਾਹੜਾ— (ਪਤੀ-ਪ੍ਰੀਤਮ ਦੇ ਮਿਲਾਪ ਲਈ) ਪ੍ਰੇਮ ਦਾ ਉਛਾਲ (ਹੁਲਾਰਾ) ਆਇਆ। ਕਿਉ--ਕਿਵੇਂ ? ਘਣੀ—ਅਤਿਅੰਤ, ਪ੍ਰਬਲ। ਆਣਿ—ਆ ਕੇ। ਮਾਇ—ਹੇ

ਮਾਂ-ਜਾਈ ਸਖੀ! ਸੰਤ ਸਹਾਈ ਪ੍ਰੇਮ ਕੇ—ਸਤਿ-ਪੁਰਸ਼ ਹਰੀ-ਕੰਤ ਪ੍ਰਤੀ ਪ੍ਰੇਮ ਉਪਜਾਉਣ ਲਈ ਸਹਾਈ ਹੁੰਦੇ ਹਨ। ਜਾਇ—ਥਾਂ। ਸੇ ਤ੍ਰਿਪਤਿ ਰਹੇ ਆਘਾਇ—ਉਹ ਆਤਮਿਕ ਤੌਰ 'ਤੇ ਪੂਰੀ ਤਰ੍ਹਾਂ ਰੱਜੇ ਰਹਿੰਦੇ ਹਨ। ਆਪੁ ਤਿਆਗਿ—ਆਪਾ-ਭਾਵ ਛੱਡ ਕੇ। ਹਰਿ ਕੰਤਿ—ਹਰੀ-ਪਤੀ ਨੇ। ਕਤਹਿ— ਹੋਰ ਕਿਧਰੇ। ਨ ਜਾਇ—ਨਹੀਂ ਜਾਂਦੀਆਂ। ਦੂਜਾ ਕੋ ਨਹੀ—ਹੋਰ ਕੋਈ (ਸਰਨਿ-ਸੂਰ) ਨਹੀਂ। ਮਇਆ—ਮਿਹਰ, ਕਿਰਪਾ।

***ਅਰਥ :***

- •• ਅੱਸੂ ਮਹੀਨੇ ਦੁਆਰਾ ਗੁਰ-ਉਪਦੇਸ਼ (ਵਿਚ ਸਤਿਗੁਰੂ ਜੀ ਜਗਿਆਸੂ ਦੀ ਅੰਦਰਲੀ ਦਸ਼ਾ ਦਾ ਵਰਣਨ ਕਰਦੇ ਹਨ) ਮੇਰੇ ਮਨ ਵਿਚ ਪ੍ਰਭੂ-ਕੰਤ ਦੇ ਪ੍ਰੇਮ ਦਾ ਉਛਾਲ (ਹੁਲਾਰਾ) ਆਇਆ ਹੈ, ਪਰ ਹਰੀ-ਕੰਤ ਨੂੰ ਮਿਲਿਆ ਕਿਵੇਂ ਜਾਏ ? ਮੇਰੇ ਮਨ ਵਿਚ, ਤਨ ਵਿਚ ਪ੍ਰਭੂ-ਪ੍ਰੀਤਮ ਦੇ ਦਰਸ਼ਨ ਦੀ ਅਤਿਅੰਤ ਤਾਂਘ ਲੱਗੀ ਹੋਈ ਹੈ, (ਮੇਰਾ ਇਹ ਤਰਲਾ ਹੈ) ਕੋਈ ਅੰਤਰ-ਆਤਮੇ ਪ੍ਰਭੂ ਨਾਲ ਮਿਲੀ ਹੋਈ ਮਾਂ-ਜਾਈ (ਸਤਿ-ਸੰਗਣ) ਸਖੀ ਆ ਕੇ ਕੰਤ-ਪ੍ਰਭੂ ਨਾਲ ਮਿਲਾ ਦੇਵੇ!
- ਸੰਤ-ਸਤਿਗੁਰੂ ਤੋਂ ਵਰੋਸਾਏ ਹੋਏ ਸਤਿ-ਪੁਰਸ਼ ਜਗਿਆਸੂਆਂ ਅੰਦਰ (ਪ੍ਰਭੂ-ਪਤੀ ਦਾ) ਪ੍ਰੇਮ ਉਪਜਾਉਣ ਅਤੇ ਲੱਗੇ ਪ੍ਰੇਮ ਨੂੰ ਨਿਬਾਹੁਣ ਲਈ ਮਦਦਗਾਰ ਹੁੰਦੇ ਹਨ, ਇਸ ਲਈ ਮੈਂ ਉਹਨਾਂ ਦੇ ਚਰਨੀਂ ਜਾ ਲੱਗਦੀ ਹਾਂ।
- ਪ੍ਰਭੂ-ਪਿਆਰ ਤੋਂ ਬਿਨਾਂ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ? ਵਾਸਤਵ ਵਿਚ (ਪ੍ਰਭੂ ਬਗ਼ੈਰ ਸੁਖ-ਪ੍ਰਾਪਤੀ ਦੀ) ਕੋਈ ਦੂਜੀ ਥਾਂ ਹੈ ਈ ਨਹੀਂ।
- •• ਜਿਨ੍ਹਾਂ ਵਡਭਾਗੇ ਜਗਿਆਸੂਆਂ ਨੇ ਵਾਹਿਗੁਰੂ ਦਾ ਪ੍ਰੇਮ-ਰਸ ਚੱਖ ਲਿਆ, ਉਹ ਜੀਵਨ-ਪ੍ਰਯੰਤ ਆਤਮਿਕ ਤੌਰ 'ਤੇ ਪੂਰੀ ਤਰ੍ਹਾਂ ਰੱਜੇ ਰਹਿੰਦੇ ਹਨ। ਉਹ ਆਪਾ-ਭਾਵ ਛੱਡ ਕੇ ਸਦਾ ਜੋਦੜੀ ਕਰਦੇ ਰਹਿੰਦੇ ਹਨ, ਹੇ ਪ੍ਰਭੂ! ਸਾਨੂੰ ਸਦਾ ਆਪਣੇ ਲੜ ਲਾਈ ਰੱਖੋ।
- ਜੋ (ਸੁਹਾਗਣ ਜੀਵ-ਇਸਤ੍ਰੀਆਂ) ਹਰੀ-ਕੰਤ ਨੇ ਆਪਣੇ ਨਾਲ ਮਿਲਾ ਲਈਆਂ ਹਨ, ਉਹ (ਪ੍ਰਭੂ-ਕੰਤ ਤੋਂ) ਵਿਛੁੜ ਕੇ ਕਿਧਰੇ ਹੋਰਥੇ ਮੂਲੋਂ ਨਹੀਂ ਜਾਂਦੀਆਂ।

- 'ਨਾਨਕ' ਮੁਹਰ-ਛਾਪ—(ਇਸ ਲਈ) ਹਰੀ-ਪ੍ਰਭੂ ਦੀ ਸਰਨ ਲੈਣੀ ਹੀ ਬਣਦੀ ਹੈ, ਕਿਉਂਜੁ ਉਸ ਪ੍ਰਭੂ ਤੋਂ ਬਗ਼ੈਰ ਕੋਈ ਹੋਰ (ਸਰਨ-ਸੂਰ) ਹੈ ਹੀ ਨਹੀਂ।
- ਅੱਸੂ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜਿਨ੍ਹਾਂ ਜੀਵ-ਇਸਤ੍ਰੀਆਂ ਉੱਤੇ ਹਰੀ-ਰਾਜੇ ਦੀ ਮਿਹਰ ਹੋ ਜਾਂਦੀ ਹੈ, ਉਹ ਸਦੀਵ-ਕਾਲ ਸੁਖੀ ਵੱਸਦੀਆਂ ਹਨ।੮।

**ਕਤਿਕਿ ਕਰਮ ਕਮਾਵਣੇ, ਦੋਸੁ ਨ ਕਾਹੂ ਜੋਗੁ ॥**
**ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ॥**
**ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ ॥**
**ਖਿਨ ਮਹਿ ਕਉੜੇ ਹੋਇ ਗਏ, ਜਿਤੜੇ ਮਾਇਆ ਭੋਗ ॥**
**ਵਿਚੁ ਨ ਕੋਈ ਕਰਿ ਸਕੈ, ਕਿਸ ਥੈ ਰੋਵਹਿ ਰੋਜ ॥**
**ਕੀਤਾ ਕਿਛੂ ਨ ਹੋਵਈ, ਲਿਖਿਆ ਧੁਰਿ ਸੰਜੋਗ ॥**
**ਵਡਭਾਗੀ ਮੇਰਾ ਪ੍ਰਭੁ ਮਿਲੈ, ਤਾਂ ਉਤਰਹਿ ਸਭਿ ਬਿਓਗ ॥**
**ਨਾਨਕ ਕਉ ਪ੍ਰਭ ਰਾਖਿ ਲੇਹਿ, ਮੇਰੇ ਸਾਹਿਬ ਬੰਦੀ ਮੋਚ ॥**
**ਕਤਿਕ ਹੋਵੈ ਸਾਧਸੰਗੁ, ਬਿਨਸਹਿ ਸਭੇ ਸੋਚ ॥੯॥**

*(ਪੰਨਾ ੧੩੫)*

***ਉਚਾਰਣ-ਬੋਧ :***

ਰੋਵਹਿ, ਉਤਰਹਿ, ਬਿਨਸਹਿ, ਵਡਭਾਗੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਕਤਿਕਿ—ਕੱਤਕ ਮਹੀਨੇ ਦੁਆਰਾ ਗੁਰ-ਉਪਦੇਸ਼। ਕਰਮ ਕਮਾਵਣੇ—ਆਪਣੇ ਕੀਤੇ ਕਰਮ ਹੀ ਹੰਢਾਉਣੇ (ਭੋਗਣੇ) ਪੈਂਦੇ ਹਨ। ਦੋਸੁ ਨ ਕਾਹੂ ਜੋਗੁ—ਕਿਸੇ ਨੂੰ ਦੋਸ਼ ਦੇਣਾ ਉਚਿਤ (ਯੋਗ) ਨਹੀਂ। ਤੇ—ਤੋਂ। ਵਿਆਪਨਿ—ਦਬਾਅ ਪਾ ਲੈਂਦੇ ਹਨ ਅਥਵਾ ਭਾਰੂ ਹੋ ਜਾਂਦੇ ਹਨ। ਲਗਨਿ ਜਨਮ ਵਿਜੋਗ—ਪ੍ਰਭੂ ਨਾਲੋਂ ਕਈ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਤੜੇ ਮਾਇਆ ਭੋਗ—ਜਿੰਨੇ ਵੀ

ਮਾਇਕੀ ਰਸਾਂ-ਕਸਾਂ ਦੇ ਚਸਕੇ ਹਨ। ਵਿਚੁ—ਵਿਚੋਲਾ-ਪਨ (ਵਿਚੋਲਗੀ)। ਕਿਸ ਥੈ—ਕਿਸ ਪਾਸ। ਰੋਜ—ਗ਼ਮ, ਦਰਦ-ਕਹਾਣੀ। ਧੁਰਿ—ਧੁਰ ਦਰਗਾਹੋਂ। ਸੰਜੋਗ—ਸੰਜੋਗਾਂ (ਭਾਗਾਂ) ਵਿਚ। ਵਡਭਾਗੀ—ਵੱਡੇ ਭਾਗਾਂ ਕਰਕੇ। ਉਤਰਹਿ—ਲਹਿ ਜਾਂਦੇ ਹਨ। ਸਭਿ ਬਿਓਗ—ਵਿਛੋੜੇ ਤੋਂ ਪੈਦਾ ਹੋਏ ਸਾਰੇ ਦੁੱਖ। ਬੰਦੀ ਮੋਚ—ਬੰਦੀ-ਛੋੜ। ਸਭੇ ਸੋਚ—ਸਾਰੇ ਫ਼ਿਕਰ।

***ਅਰਥ :***

- ਕੱਤਕ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੀਵਾਂ ਨੂੰ ਆਪਣੇ ਕੀਤੇ ਕਰਮ ਹੀ ਹੰਢਾਉਣੇ (ਭੋਗਣੇ) ਪੈਂਦੇ ਹਨ, ਕਿਸੇ ਦੂਜੇ ਨੂੰ ਇਸ ਵਜੋਂ ਦੋਸ਼ ਦੇਣਾ ਉਚਿਤ (ਯੋਗ) ਨਹੀਂ।
- ਪਰਮੇਸ਼ਰ (ਦੀ ਯਾਦ) ਤੋਂ ਭੁੱਲਣ ਕਰਕੇ ਸਾਰੇ ਰੋਗ-ਸੋਗ (ਜੀਵ ਨੂੰ) ਆ ਦਬਾਉਂਦੇ ਹਨ, ਭਾਵ ਉਸ ਉੱਤੇ ਭਾਰੂ ਹੋ ਜਾਂਦੇ ਹਨ।
- ਸਰਬ-ਵਿਆਪਕ ਰਾਮ ਤੋਂ ਬੇਮੁਖ ਹੋਣ ਕਰਕੇ ਮਾਲਕ ਨਾਲੋਂ ਕਈ ਜਨਮਾਂ ਦੇ ਲੰਮੇ ਵਿਛੋੜੇ ਪੈ ਜਾਂਦੇ ਹਨ।
- (ਮਨੁੱਖ ਦੇ ਏਥੋਂ ਚਲਾਣੇ ਦੇ ਸਮੇਂ) ਜਿੰਨੇ ਵੀ ਮਾਇਕੀ ਰਸ-ਭੋਗ (ਚਸਕੇ) ਉਸ ਨੇ ਜੀਵਨ ਵਿਚ ਮਿੱਠੇ ਕਰਕੇ ਭੋਗੇ ਹੁੰਦੇ ਹਨ (ਜਮ-ਦੂਤਾਂ ਦੀ ਕ੍ਰੋਪੀ ਵੇਖਦਿਆਂ ਸਾਰ) ਛਿਨ-ਮਾਤ੍ਰ ਵਿਚ ਕੌੜੇ ਹੋ ਨਿਬੜਦੇ ਹਨ।
- (ਕੀਤੇ ਕਰਮਾਂ ਦੇ ਫਲ ਭੋਗਣ ਤੋਂ ਬਚਾ ਲਈ) ਕੋਈ ਹੋਰ ਮਨੁੱਖ ਵਿਚੋਲਗੀ ਨਹੀਂ ਕਰ ਸਕਦਾ, ਇਸ ਲਈ (ਰਾਮ ਤੋਂ ਬੇਮੁਖ ਹੋਏ ਭੋਗੀ ਜੀਵ) ਕਿਸ ਪਾਸ ਆਪਣਾ ਰੋਣਾ (ਗ਼ਮ) ਰੋਵਣ ?
- ਜੋ ਕੁਝ ਧੁਰ-ਦਰਗਾਹੋਂ ਵਿਧਾਤਾ ਵਲੋਂ ਜੀਵ ਦੇ ਸੰਜੋਗਾਂ (ਭਾਗਾਂ) ਵਿਚ ਲਿਖਿਆ ਗਿਆ (ਉਹ ਅਵੱਸ਼ ਵਰਤਣਾ ਹੁੰਦਾ ਹੈ), ਕਿਸੇ ਜੀਵ ਦਾ ਆਪਣਾ ਕੀਤਾ (ਕੋਈ ਜਤਨ ਸਫਲ) ਨਹੀਂ ਹੋ ਸਕਦਾ।
- ਵੱਡੇ ਭਾਗਾਂ ਸਦਕਾ ਜੇ (ਕਿਸੇ ਨੂੰ) ਮੇਰਾ ਪ੍ਰਭੂ ਮਿਲ ਪਵੇ ਤਾਂ ਵਿਛੋੜੇ ਦੇ ਸਾਰੇ ਦੁੱਖ-ਸੋਗ ਮਿਟ ਜਾਂਦੇ ਹਨ।
- (ਅਸਾਂ ਜਗਿਆਸੂਆਂ ਦੇ ਸੰਗ-ਸਾਥ ਖਲੋ ਕੇ ਸਤਿਗੁਰੂ ਜੀ ਸਾਨੂੰ ਅਰਦਾਸ ਕਰਨ ਦਾ ਵੱਲ ਸਿਖਾਉਂਦੇ ਹੋਏ ਕਰਤਾ ਪੁਰਖ ਦੇ ਚਰਨਾਂ ਵਿਚ ਜੋਦੜੀ

ਕਰਦੇ ਹਨ) ਹੇ ਬੰਦੀ-ਛੋੜ ਪ੍ਰਭੂ! ਮੈਨੂੰ ਨਾਨਕ ਨੂੰ (ਬੇਮੁਖਤਾ ਤੋਂ ਅਤੇ ਵਿਛੋੜੇ ਦੇ ਦੁੱਖ-ਸੋਗ ਤੋਂ) ਬਚਾ ਲੈ!

- ਕੱਤਕ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜੇ ਜਗਿਆਸੂ ਨੂੰ ਸਾਧੂ-ਸਤਿਗੁਰੂ ਦਾ ਮਿਲਾਪ ਪ੍ਰਾਪਤ ਹੋ ਜਾਵੇ ਤਾਂ ਸਾਰੇ ਚਿੰਤਾ-ਝੋਰੇ ਮਿਟ ਜਾਂਦੇ ਹਨ।੯।

**ਮੰਘਿਰਿ ਮਾਹਿ ਸੋਹੰਦੀਆ, ਹਰਿ ਪਿਰ ਸੰਗਿ ਬੈਠੜੀਆਹ ॥**
**ਤਿਨ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥**
**ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ ॥**
**ਸਾਧ ਜਨਾ ਤੇ ਬਾਹਰੀ, ਸੇ ਰਹਨਿ ਇਕੇਲੜੀਆਹ ॥**
**ਤਿਨ ਦੁਖੁ ਨ ਕਬਹੂ ਉਤਰੈ, ਸੇ ਜਮ ਕੈ ਵਸਿ ਪੜੀਆਹ ॥**
**ਜਿਨੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ ॥**
**ਰਤਨ ਜਵੇਹਰ ਲਾਲ ਹਰਿ, ਕੰਠਿ ਤਿਨਾ ਜੜੀਆਹ ॥**
**ਨਾਨਕ ਬਾਂਛੈ ਧੂੜਿ ਤਿਨ, ਪ੍ਰਭ ਸਰਣੀ ਦਰਿ ਪੜੀਆਹ ॥**
**ਮੰਘਿਰਿ ਪ੍ਰਭੁ ਆਰਾਧਣਾ, ਬਹੁੜਿ ਨ ਜਨਮੜੀਆਹ ॥੧੦॥**

*(ਪੰਨਾ ੧੩੫)*

***ਉਚਾਰਣ-ਬੋਧ :***

ਸੋਹੰਦੀਆ, ਸਿਉ, ਜਨਾ, ਜਿਨੀ, ਤਿਨਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਜਿਨੀ, ਤਿਨਾ—'ਨ' ਭਾਰ ਸਹਿਤ 'ਜਿਨ੍ਹੀ', 'ਤਿਨ੍ਹਾਂ' ਵਾਂਗ।

ਬੈਠੜੀਆਹ, ਮੇਲੜੀਆਹ, ਸਹੇਲੜੀਆਹ, ਇਕੇਲੜੀਆਹ, ਪੜੀਆਹ, ਖੜੀਆਹ, ਜੜੀਆਹ, ਪੜੀਆਹ, ਜਨਮੜੀਆਹ—ਅੰਤਲੇ 'ਹ' ਅੱਖਰ ਤੋਂ ਪਹਿਲਾਂ ਆਏ ਸੁਰਾਂ ਦਾ ਉਚਾਰਣ ਨਾਸਕੀ।

ਮਾਹਿ—ਅੰਤਲੇ 'ਹ' ਦਾ ਉਚਾਰਣ ਨਾਸਿਕਤਾ ਬਿਨਾਂ।

***ਪਦ-ਅਰਥ :***

ਮੰਘਿਰਿ ਮਾਹਿ—ਮੱਘਰ ਮਹੀਨੇ ਦੁਆਰਾ ਗੁਰ-ਉਪਦੇਸ਼। ਮਾਹਿ—ਮਹੀਨੇ

ਦੁਆਰਾ। ਸੋਹੰਦੀਆ—ਜੀਵਨ-ਪ੍ਰਯੰਤ ਸ਼ੋਭਨੀਕ ਹੁੰਦੀਆਂ ਹਨ। ਪਿਰ ਸੰਗਿ ਬੈਠੜੀਆਹ—ਜੋ ਜੀਵ-ਇਸਤ੍ਰੀਆਂ ਪਤੀ-ਪਰਮੇਸ਼ਰ ਨਾਲ ਬੈਠੀਆਂ ਹੁੰਦੀਆਂ ਹਨ, ਭਾਵ ਉਸ ਦੀ ਹਜ਼ੂਰੀ ਵਿਚ ਵੱਸਦੀਆਂ ਹਨ। ਕਿਆ ਗਣੀ—ਕੀ ਗਿਣੀ ਜਾਵੇ, ਭਾਵ ਗਿਣਤੀ-ਮਿਣਤੀ ਅਥਵਾ ਅੰਦਾਜ਼ੇ ਤੋਂ ਪਰੇ ਹੈ। ਜਿ ਸਾਹਿਬਿ ਮੇਲੜੀਆਹ—ਜਿਹੜੀਆਂ ਮਾਲਕ-ਪ੍ਰਭੂ ਨੇ ਆਪਣੇ ਨਾਲ ਮੇਲ ਲਈਆਂ ਹਨ। ਮਉਲਿਆ—ਪ੍ਰਫੁੱਲਤ ਹੋ ਗਿਆ। ਸੰਗਿ ਸਾਥ ਸਹੇਲੜੀਆਹ—ਸਾਧੂ-ਸਤਿਗੁਰੂ ਤੋਂ ਵਰੋਸਾਈਆਂ ਹੋਈਆਂ ਸਤਿ-ਸੰਗਣ ਸਹੇਲੀਆਂ ਦੇ ਸੰਗ-ਸਾਥ। ਸਾਧ ਜਨਾ ਤੇ ਬਾਹਰੀ—ਸਾਧੂ-ਸਤਿਗੁਰੂ ਤੋਂ ਵਰੋਸਾਏ ਹੋਏ ਗੁਰਮੁਖ ਜਨਾਂ ਦੀ ਸੰਗਤ ਤੋਂ ਜੋ ਵਾਂਜੀਆਂ ਰਹਿੰਦੀਆਂ ਹਨ। ਸੇ ਰਹਨਿ ਇਕੇਲੜੀਆਹ—ਉਹ ਜੀਵਨ ਵਿਚ ਕਲ-ਮ-ਕੱਲੀਆਂ, ਭਾਵ ਛੁੱਟੜ ਹੋਈਆਂ ਰਹਿੰਦੀਆਂ ਹਨ। ਦੁਖੁ—ਵਿਛੋੜੇ ਦਾ ਦੁੱਖ। ਰਾਵਿਆ—ਆਤਮ ਤਲ 'ਤੇ (ਮਿਲਾਪ ਦਾ ਅਨੰਦ) ਮਾਣਿਆ ਹੈ। ਸੇ ਦਿਸਨਿ ਨਿਤ ਖੜੀਆਹ—ਉਹ ਜੀਵ-ਇਸਤ੍ਰੀਆਂ ਸਦੀਵ ਕਾਲ ਤਿਆਰ-ਬਰ-ਤਿਆਰ ਚੜ੍ਹਦੀ ਕਲਾ ਵਿਚ ਦਿੱਸਦੀਆਂ ਹਨ। ਕੰਠਿ—ਹਿਰਦੇ ਵਿਚ। ਬਾਂਛੈ—ਲੋਚਦਾ ਹੈ। ਬਹੁੜਿ—ਫਿਰ।

***ਅਰਥ :***

- ਮੱਘਰ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ, ਉਹ ਜੀਵ-ਇਸਤ੍ਰੀਆਂ ਜੀਵਨ-ਪ੍ਰਯੰਤ ਸ਼ੋਭਨੀਕ ਹੁੰਦੀਆਂ ਹਨ, ਜੋ ਹਰੀ-ਕੰਤ ਨਾਲ ਬੈਠੀਆਂ ਰਹਿੰਦੀਆਂ ਹਨ, ਭਾਵ ਸਦਾ ਉਸ ਦੀ ਹਜ਼ੂਰੀ ਵਿਚ ਵੱਸਦੀਆਂ ਹਨ।
- ਜਿਹੜੀਆਂ ਜੀਵ-ਇਸਤ੍ਰੀਆਂ ਮਾਲਕ-ਪ੍ਰਭੂ ਨੇ ਆਪਣੇ ਨਾਲ ਮੇਲ ਲਈਆਂ ਹਨ, ਉਹਨਾਂ ਦੀ ਸੋਭਾ ਕੀ ਗਿਣੀ ਜਾਏ ? ਭਾਵ ਉਹਨਾਂ ਦੀ ਸੋਭਾ ਗਿਣਤੀ-ਮਿਣਤੀ (ਅੰਦਾਜ਼ੇ) ਤੋਂ ਬਾਹਰ ਹੈ।
- ਸਾਧੂ-ਸਤਿਗੁਰੂ ਤੋਂ ਵਰੋਸਾਈਆਂ ਹੋਈਆਂ ਮਨ ਨੂੰ ਸਾਧਣ ਵਾਲੀਆਂ ਸਤਿ-ਸੰਗਣ ਸਹੇਲੀਆਂ ਦੀ ਸੰਗਤਿ ਵਿਚ ਮਿਲ ਕੇ (ਰਾਮ-ਪਤੀ ਨਾਲ ਸੁਰਤਿ-ਲੀਨਤਾ ਹੋ ਜਾਣ ਸਦਕਾ) ਉਹਨਾਂ ਦਾ ਸਰੀਰ ਅਤੇ ਮਨ ਪ੍ਰਫੁੱਲਤ ਹੋਇਆ ਰਹਿੰਦਾ ਹੈ।

- ਸਾਧੂ-ਸਤਿਗੁਰੂ ਤੋਂ ਵਰੋਸਾਏ ਹੋਏ ਗੁਰਮੁਖ-ਜਨਾਂ ਦੀ ਸੰਗਤਿ ਤੋਂ ਜੋ ਜੀਵ-ਇਸਤ੍ਰੀਆਂ ਵਾਂਜੀਆਂ ਰਹਿੰਦੀਆਂ ਹਨ, ਉਹ ਜੀਵਨ ਵਿਚ ਕਲ-ਮ-ਕੱਲੀਆਂ, ਭਾਵ ਛੁੱਟੜ ਹੋਈਆਂ ਰਹਿੰਦੀਆਂ ਹਨ।
- ਉਹਨਾਂ ਦਾ (ਕੰਤ-ਪ੍ਰਭੂ ਤੋਂ ਵਿਛੋੜੇ ਦਾ) ਦੁੱਖ-ਸੋਗ ਕਦੀ ਮਿਟਦਾ ਨਹੀਂ, (ਜੀਵਨ ਭਰ ਵਿਕਾਰਾਂ ਵਿਚ ਗ਼ਲਤਾਨ ਰਹਿਣ ਕਾਰਨ) ਅੰਤ ਨੂੰ ਉਹ ਜਮ (ਧਰਮ-ਰਾਜ) ਦੇ ਵੱਸ ਪੈ ਜਾਂਦੀਆਂ ਹਨ।
- ਜਿਨ੍ਹਾਂ (ਜੀਵ-ਇਸਤ੍ਰੀਆਂ) ਨੇ ਆਪਣਾ ਕੰਤ-ਪ੍ਰਭੂ ਮਾਣਿਆ (ਭਾਵ ਉਸ ਦੇ ਮਿਲਾਪ ਦਾ ਅਨੰਦ ਮਾਣਿਆ) ਹੈ, ਉਹ ਸਦੀਵਕਾਲ ਆਤਮ-ਤਲ 'ਤੇ ਤਿਆਰ-ਬਰ-ਤਿਆਰ ਅਥਵਾ ਚੜ੍ਹਦੀ ਕਲਾ ਵਿਚ ਵਿਚਰਦੀਆਂ ਦਿੱਸਦੀਆਂ ਹਨ।
- ਉਹਨਾਂ ਦੇ ਹਿਰਦੇ-ਕੰਠ ਵਿਚ ਨਾਮ-ਰਤਨ ਜੜਤ ਹੋ ਜਾਂਦਾ ਹੈ, ਇਹ (ਨਾਮ) ਹੀ ਉਹਨਾਂ ਲਈ ਗਲ ਵਿਚ ਪਾਈਆਂ ਰਤਨਾਂ, ਜਵਾਹਰਾਂ, ਲਾਲਾਂ ਨਾਲ ਜੜੀਆਂ ਹੋਈਆਂ ਲੜੀਆਂ ਹਨ।
- 'ਨਾਨਕ' ਮੁਹਰ-ਛਾਪ—ਪ੍ਰਭੂ ਦੀ ਪ੍ਰੇਮਣ ਜੀਵ-ਇਸਤ੍ਰੀ ਸਦਾ ਉਹਨਾਂ (ਸੁਹਾਗਣਾਂ) ਦੇ ਚਰਨਾਂ ਦੀ ਧੂੜ ਲੋਚਦੀ ਹੈ, ਜੋ ਨਿਰੰਤਰ ਪ੍ਰਭੂ ਦੇ ਦਰ 'ਤੇ ਉਸ ਦੀ ਸਰਨ ਵਿਚ ਢੱਠੀਆਂ ਰਹਿੰਦੀਆਂ ਹਨ।
- ਮੱਘਰ-ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਪ੍ਰਭੂ ਨੂੰ ਅਰਾਧਣਾ ਜਿਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਉਹ ਫਿਰ ਫਿਰ ਜੰਮਦੀਆਂ ਮਰਦੀਆਂ ਨਹੀਂ।੧੦।

**ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ ॥**
**ਮਨੁ ਬੇਧਿਆ ਚਰਨਾਰਬਿੰਦ, ਦਰਸਨਿ ਲਗੜਾ ਸਾਹੁ ॥**
**ਓਟ ਗੋਵਿੰਦ ਗੋਪਾਲ ਰਾਇ, ਸੇਵਾ ਸੁਆਮੀ ਲਾਹੁ ॥**
**ਬਿਖਿਆ ਪੋਹਿ ਨ ਸਕਈ, ਮਿਲਿ ਸਾਧੂ ਗੁਣ ਗਾਹੁ ॥**
**ਜਹ ਤੇ ਉਪਜੀ ਤਹ ਮਿਲੀ, ਸਚੀ ਪ੍ਰੀਤਿ ਸਮਾਹੁ ॥**
**ਕਰੁ ਗਹਿ ਲੀਨੀ ਪਾਰਬ੍ਰਹਮਿ, ਬਹੁੜਿ ਨ ਵਿਛੁੜੀਆਹੁ ॥**

**ਬਾਰਿ ਜਾਉ ਲਖ ਬੇਰੀਆ, ਹਰਿ ਸਜਣੁ ਅਗਮ ਅਗਾਹੁ ॥**
**ਸਰਮ ਪਈ ਨਾਰਾਇਣੈ, ਨਾਨਕ ਦਰਿ ਪਈਆਹੁ ॥**
**ਪੋਖੁ ਸੋੁਹੰਦਾ ਸਰਬ ਸੁਖ, ਜਿਸੁ ਬਖਸੇ ਵੇਪਰਵਾਹੁ ॥੧੧॥**

*(ਪੰਨਾ ੧੩੫)*

***ਉਚਾਰਣ-ਬੋਧ :***

ਜਹ, ਤਹ—'ਹ' ਉਚਾਰਣ ਨਾਸਕੀ।

ਜਾਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।

ਬੇਰੀਆ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾਂ।

ਬਖਸੇ—'ਸ' ਉਚਾਰਣ ਵਿਸ਼ੇਸ਼ ਧੁਨੀ 'ਬਖਸ਼ੇ' ਵਾਂਗ।

ਸੋੁਹੰਦਾ—'ਸ' ਨੂੰ ਲੱਗੀਆਂ ਦੋ ਮਾਤ੍ਰਾਂ ਵਿਚੋਂ ਏਥੇ ( _ ) ਦਾ ਉਚਾਰਣ ਕਰਨਾ ਹੈ।

***ਪਦ-ਅਰਥ :***

ਪੋਖਿ—ਪੋਹ ਮਹੀਨੇ ਦੁਆਰਾ ਗੁਰ-ਉਪਦੇਸ਼। ਤੁਖਾਰੁ—ਜਾੜਾ, ਪਾਲਾ। ਕੰਠਿ ਮਿਲਿਆ—ਗਲੇ ਲੱਗ ਕੇ ਮਿਲਿਆ। ਹਰਿ ਨਾਹੁ—ਹਰੀ-ਪਤੀ। ਮਨੁ ਬੇਧਿਆ ਚਰਨਾਰਬਿੰਦ—ਮਨ ਚਰਨ-ਕਮਲਾਂ ਦੀ ਪ੍ਰੀਤ-ਤਾਰ ਵਿਚ ਪਰੁੱਚਣ ਲਈ ਵਿੰਨ੍ਹਿਆ ਗਿਆ ਹੈ। ਦਰਸਨਿ ਲਗੜਾ ਸਾਹੁ—ਉਸ ਦਾ ਇਕ ਇਕ ਸੁਆਸ ਦਰਸ਼ਨ-ਤਾਂਘ ਵਿਚ ਲੱਗਾ ਰਹਿੰਦਾ ਹੈ। ਲਾਹੁ—ਲਾਭ। ਬਿਖਿਆ—ਵਿਹੁਲੀ ਮਾਇਆ। ਪੋਹਿ ਨ ਸਕਈ—ਉਸ ਉੱਤੇ ਆਪਣਾ ਅਸਰ ਨਹੀਂ ਪਾ ਸਕਦੀ। ਮਿਲਿ ਸਾਧੂ ਗੁਣ ਗਾਹੁ—ਸਾਧੂ-ਸਤਿਗੁਰੂ ਨੂੰ ਮਿਲ ਕੇ (ਰੱਬੀ ਗੁਣਾਂ ਦਾ) ਗਾਇਨ ਕਰਦੀ ਰਹਿੰਦੀ ਹੈ। ਸਚੀ ਪ੍ਰੀਤਿ ਸਮਾਹੁ—ਪ੍ਰਭੂ ਦੀ ਸੱਚੀ ਪ੍ਰੀਤ ਸਦਕਾ ਉਸ ਦੇ ਮਨ ਵਿਚ ਉਮਾਹੂ-ਖੇੜਾ ਬਣਿਆ ਰਹਿੰਦਾ ਹੈ। ਕਰੁ ਗਹਿ ਲੀਨੀ ਪਾਰਬ੍ਰਹਮਿ—ਪਾਰਬ੍ਰਹਮ ਨੇ ਹੱਥ ਫੜ ਕੇ ਆਪਣੀ ਕਰ (ਅਪਣਾਅ) ਲਈ। ਬਹੁੜਿ—ਫਿਰ ਕਦੇ। ਬਾਰਿ ਜਾਉ—ਵਾਰਨੇ ਫੇਰਨੇ ਜਾਂਦੀ ਹਾਂ। ਲਖ ਬੇਰੀਆ—ਲੱਖਾਂ ਵਾਰੀ। ਅਗਮ ਅਗਾਹੁ—ਅਪਹੁੰਚ ਅਤੇ ਅਥਾਹ ਹੈ। ਸਰਮ ਪਈ ਨਾਰਾਇਣੈ—ਨਾਰਾਇਣ ਪ੍ਰਭੂ ਨੂੰ (ਦਰ-ਢੱਠੀ ਦੀ) ਲਜਿਆ ਪਾਲਣੀ ਪਈ। ਦਰਿ ਪਈਆਹੁ—ਦਰ ਉੱਤੇ ਆ ਢੱਠੀ ਦੀ।

**ਅਰਥ :**

- ਪੋਹ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ, ਪਾਲਾ (ਕੱਕਰ, ਜਾੜਾ) ਉਸ ਜੀਵ-ਇਸਤ੍ਰੀ ਉੱਤੇ ਅਣਸੁਖਾਵਾਂ ਪ੍ਰਭਾਵ ਨਹੀਂ ਪਾ ਸਕਦਾ, ਭਾਵ ਉਸ ਦੇ ਉਤਸ਼ਾਹ ਵਿਚ ਵਿਘਨਕਾਰੀ ਨਹੀਂ ਹੋ ਸਕਦਾ, ਜਿਸ ਨੂੰ ਹਰੀ-ਕੰਤ ਗਲੇ (ਲੱਗ ਕੇ) ਆ ਮਿਲਿਆ ਹੋਵੇ।
- ਜਿਸ ਜੀਵ-ਇਸਤ੍ਰੀ ਦਾ ਮਨ ਪ੍ਰਭੂ ਦੇ ਚਰਨ-ਕਮਲਾਂ ਦੀ ਪ੍ਰੀਤ-ਤਾਰ ਵਿਚ ਪਰੁੱਚਣ ਲਈ ਵਿੰਨ੍ਹਿਆ ਗਿਆ ਹੋਵੇ ਅਤੇ ਉਸ ਦਾ ਇਕ ਇਕ ਸਾਹ ਦਰਸ਼ਨ-ਤਾਂਘ ਵਿਚ ਲੱਗ ਗਿਆ (ਭਾਵ ਬਤੀਤ ਹੋਣ ਲੱਗਾ) ਹੋਵੇ।
- ਅਜਿਹੀ ਜੀਵ-ਇਸਤ੍ਰੀ ਸ੍ਰਿਸ਼ਟੀ ਦੇ ਮਾਲਕ-ਪਾਲਕ ਹਰੀ-ਰਾਜੇ ਦੀ ਟੇਕ ਉੱਤੇ ਜੀਵਨ ਬਤੀਤ ਕਰਦੀ ਹੈ ਅਤੇ ਮਾਲਕ-ਪ੍ਰਭੂ ਦੀ ਸੇਵਾ ਸਿਮਰਨ ਨੂੰ ਹੀ ਜੀਵਨ ਦਾ ਲਾਭ ਜਾਣਦੀ ਹੈ।
- ਉਹ ਸਾਧੂ-ਸਤਿਗੁਰੂ ਨੂੰ ਮਿਲ ਕੇ ਰੱਬੀ-ਗੁਣ ਗਾਇਨ ਕਰਦੀ ਰਹਿੰਦੀ ਹੈ, (ਜਿਸ ਦੇ ਫਲ-ਸਰੂਪ) ਵਿਹੁਲੀ ਮਾਇਆ ਉਸ ਉੱਤੇ ਅਣਸੁਖਾਵਾਂ ਪ੍ਰਭਾਵ ਨਹੀਂ ਪਾ ਸਕਦੀ, ਭਾਵ ਉਸਦੇ ਉਤਸ਼ਾਹ ਵਿਚ ਵਿਘਨਕਾਰੀ ਨਹੀਂ ਹੋ ਸਕਦੀ।
- ਉਸ ਦੀ ਆਤਮ-ਜੋਤਿ, ਜਿਥੋਂ ਪਰਮਾਤਮ-ਜੋਤਿ ਵਿੱਚੋਂ ਉਪਜੀ ਸੀ, ਉਥੇ ਹੀ ਨਿਰੰਤਰ ਮਿਲੀ ਰਹਿੰਦੀ ਹੈ, (ਪ੍ਰਭੂ ਦੀ) ਸੱਚੀ-ਪ੍ਰੀਤ ਸਦਕਾ ਉਸ ਦੇ ਮਨ ਵਿਚ ਉਮਾਹੂ-ਖੇੜਾ ਬਣਿਆ ਰਹਿੰਦਾ ਹੈ।
- ਪਾਰਬ੍ਰਹਮ ਨੇ ਜਿਹੜੀ ਜੀਵ-ਇਸਤ੍ਰੀ ਹੱਥ ਫੜ ਕੇ ਅਪਣਾਅ ਲਈ, ਉਹ ਫਿਰ ਕਦੇ ਵੀ ਉਸ ਤੋਂ ਵਿਛੜਦੀ ਨਹੀਂ।
- ਮਨ, ਇੰਦਰੀਆਂ ਦੀ ਪਹੁੰਚ-ਪਕੜ ਤੋਂ ਪਰੇ ਅਤੇ ਅਥਾਹ ਹੁੰਦਾ ਹੋਇਆ ਵਾਹਿਗੁਰੂ ਮੇਰਾ ਸੱਜਣ ਬਣ ਗਿਆ ਹੈ, ਮੈਂ ਉਸ ਤੋਂ ਲੱਖਾਂ ਵਾਰੀ ਸਦਕੇ ਜਾਂਦੀ ਹਾਂ।
- 'ਨਾਨਕ' ਮੁਹਰ-ਛਾਪ—ਉਸ ਨਾਰਾਇਣ-ਪ੍ਰਭੂ ਨੂੰ ਮੇਰੀ, ਦਰ-ਢੱਠੀ (ਜੀਵ-ਇਸਤ੍ਰੀ) ਦੀ, ਲੱਜਿਆ (ਪਾਲਣੀ) ਪਈ।
- ਪੋਹ ਦਾ ਮਹੀਨਾ ਉਸ ਲਈ ਸੁਹਾਵਣਾ ਹੋ ਜਾਂਦਾ ਹੈ, ਉਸ ਨੂੰ ਸਾਰੇ

ਅਰਥ-ਪਰਮਾਰਥ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ, ਜਿਸ ਉੱਤੇ ਵੇਪਰਵਾਹ ਪ੍ਰਭੂ ਆਪਣੀ ਬਖ਼ਸ਼ਿਸ਼ ਕਰ ਦੇਵੇ।੧੧।

**ਮਾਘਿ ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥**
**ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥**
**ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥**
**ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥**
**ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥**
**ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥**
**ਜਿਸ ਨੋ ਦੇਵੈ ਦਇਆ ਕਰਿ, ਸੋਈ ਪੁਰਖੁ ਸੁਜਾਨੁ ॥**
**ਜਿਨਾ ਮਿਲਿਆ ਪ੍ਰਭੁ ਆਪਣਾ, ਨਾਨਕ ਤਿਨ ਕੁਰਬਾਨੁ ॥**
**ਮਾਘਿ ਸੁਚੇ ਸੇ ਕਾਂਢੀਅਹਿ, ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥**

*(ਪੰਨੇ ੧੩੫-੩੬)*

***ਉਚਾਰਣ ਬੋਧ :***

ਸਾਧੂਆ, ਸਭਨਾ, ਚਲਦਿਆ, ਜਿਨਾ, ਕਾਂਢੀਅਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

ਜਿਨਾ, ਜਿਨ—'ਨ' ਉਚਾਰਣ ਭਾਰ-ਸਹਿਤ।

ਮਜਨੁ—'ਜ' ਦੀ ਧੁਨੀ ਦਾ ਉਚਾਰਣ ਦ੍ਰੁੱਤ ਕਰ ਕੇ 'ਮੱਜਨ' ਵਾਂਗ।

***ਪਦ-ਅਰਥ :***

ਮਾਘਿ—ਮਾਘ ਮਹੀਨੇ ਦੁਆਰਾ ਗੁਰ-ਉਪਦੇਸ਼। ਮਜਨੁ—ਚੁੱਭੀ ਮਾਰ ਕੇ ਇਸ਼ਨਾਨ ਕਰਨਾ, ਭਾਵ ਆਤਮ-ਇਸ਼ਨਾਨ। ਜਨਮ ਕਰਮ ਮਲੁ ਉਤਰੈ—ਜਨਮ-ਜਨਮਾਂਤ੍ਰਾਂ ਦੇ ਕੀਤੇ ਪਾਪ-ਕਰਮਾਂ ਦੀ ਮੈਲ ਲੱਥ ਜਾਂਦੀ ਹੈ। ਗੁਮਾਨੁ—ਅਹੰਕਾਰ। ਕਾਮਿ ਕਰੋਧਿ ਨ ਮੋਹੀਐ—ਕਾਮ ਦੁਆਰਾ, ਕ੍ਰੋਧ ਦੁਆਰਾ ਠੱਗੇ ਨਹੀਂ ਜਾ ਸਕੀਦਾ। ਬਿਨਸੈ ਲੋਭੁ ਸੁਆਨੁ—ਅੰਦਰੋਂ ਲੋਭ-ਰੂਪ ਕੁੱਤਾ ਨਾਸ ਹੋ ਜਾਂਦਾ ਹੈ। ਸਚੈ ਮਾਰਗਿ—ਸਦਾ-ਥਿਰ ਵਾਹਿਗੁਰੂ ਦੇ ਧਰਮ-ਮਾਰਗ ਉੱਤੇ। ਜਹਾਨੁ—ਸਾਰਾ ਸੰਸਾਰ। ਪਰਵਾਨੁ—ਪ੍ਰਮਾਣੀਕ। ਸੁਜਾਨੁ—ਸੂਝਵਾਨ।

ਕਾਢੀਅਹਿ—ਕਹੇ ਜਾਂਦੇ ਹਨ। ਸੁਚੇ—ਨਿਰਮਲ-ਆਤਮਾ। ਮਿਹਰਵਾਨੁ—ਦਇਆਵਾਨ। ਜਿਨ—ਜਿਨ੍ਹਾਂ ਉੱਤੇ।

***ਅਰਥ :***

- ਮਾਘ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਜਗਿਆਸੂ ਨੂੰ ਫ਼ੁਰਮਾਨ ਕਰਦੇ ਹਨ ਕਿ (ਆਤਮਿਕ ਤ੍ਰਿਪਤੀ ਲਈ) ਆਤਮ-ਸਾਧਨਾ ਕਰਨ ਵਾਲੇ (ਗੁਰੂ-ਵਰੋਸਾਏ) ਸਤਿ-ਪੁਰਸ਼ਾਂ ਦੀ ਸੰਗਤ ਵਿਚ ਆਤਮ-ਇਸ਼ਨਾਨ ਕਰ ਅਤੇ (ਹਉਮੈ ਦੀ ਨਵਿਰਤੀ ਲਈ) ਉਹਨਾਂ ਦੀ ਚਰਨ-ਧੂੜੀ ਵਿਚ ਸਰੀਰਕ ਇਸ਼ਨਾਨ ਕਰ।
- (ਗੁਰਮਤਿ-ਜੁਗਤਿ ਅਨੁਸਾਰ) ਵਾਹਿਗੁਰੂ ਦਾ (ਨਿਰਮਲ ਕਰਨ ਵਾਲਾ) ਨਾਮ ਧਿਆਉਣਾ ਕਰ ਅਤੇ ਸੁਰਤੀ ਰਾਹੀਂ ਉਸ ਨੂੰ ਸੁਣਨਾ ਕਰ, ਫਿਰ ਹੋਰ ਸਾਰਿਆਂ ਨੂੰ (ਨਾਮ ਧਿਆਉਣ ਅਤੇ ਨਾਮ ਸੁਣਨ ਦੀ ਪ੍ਰੇਰਨਾ ਦਾ ਸਰਬ-ਸ੍ਰੇਸ਼ਟ) ਦਾਨ ਕਰ।

•• (ਸਰੀਰ ਕਰਕੇ ਨਾਮ ਧਿਆਉਣ, ਸੁਰਤੀ ਦੁਆਰਾ ਨਾਮ ਸੁਣਨ ਅਤੇ ਹੋਰਨਾਂ ਨੂੰ ਅਜਿਹੀ ਪ੍ਰੇਰਨਾ ਕਰਨ ਦੇ ਫਲ-ਸਰੂਪ) ਜਨਮ-ਜਨਮਾਂਤ੍ਰਾਂ ਦੇ ਕੀਤੇ ਪਾਪ-ਕਰਮਾਂ ਦੀ ਮੈਲ ਲੱਥ ਜਾਂਦੀ ਹੈ ਅਤੇ ਮਨ ਤੋਂ ਅਹੰਕਾਰ ਦੂਰ ਹੋ ਜਾਂਦਾ ਹੈ। ਫਿਰ ਕਾਮ ਦੁਆਰਾ ਜਾਂ ਕ੍ਰੋਧ ਦੁਆਰਾ ਠੱਗੇ ਨਹੀਂ ਜਾ ਸਕੀਦਾ (ਇਸ ਤੋਂ ਛੁੱਟ) ਲੋਭ-ਰੂਪ ਕੁੱਤਾ ਅੰਦਰੋਂ ਮਰ ਜਾਂਦਾ ਹੈ।

•• ਸਦਾ-ਥਿਰ ਵਾਹਿਗੁਰੂ ਦੇ ਸੱਚ ਨੂੰ ਨਿਰੂਪਣ ਕਰਨ ਵਾਲੇ ਧਰਮ-ਮਾਰਗ ਉੱਤੇ ਚੱਲਦਿਆਂ ਸਾਰਾ ਸੰਸਾਰ ਸੋਭਾ ਕਰਦਾ ਹੈ, ਅਠਾਹਠ ਤੀਰਥਾਂ ਉੱਤੇ ਇਸ਼ਨਾਨ ਕਰਨਾ, ਵੱਖ ਵੱਖ ਪੁੰਨ-ਕਰਮ ਕਰਨੇ, ਜੀਵਾਂ ਉੱਤੇ ਤਰਸ ਕਰਨਾ ਆਦਿ ਜੋ ਧਰਮ-ਕਰਮ ਪ੍ਰਮਾਣਿਤ ਮੰਨੇ ਗਏ ਹਨ, ਇਹ ਸਾਰੇ ਸੱਚੇ ਮਾਰਗ ਉੱਤੇ ਚੱਲਣ ਵਿਚ ਹੀ ਆ ਜਾਂਦੇ ਹਨ, ਭਾਵ ਸੱਚੇ-ਮਾਰਗ ਦੇ ਪਾਂਧੀ ਨੂੰ ਇਹਨਾਂ ਦੀ ਮੁਥਾਜੀ ਨਹੀਂ ਰਹਿੰਦੀ।

- ਵਾਹਿਗੁਰੂ ਜਿਸ ਜੀਵ ਉੱਤੇ ਦਇਆ ਕਰ ਕੇ (ਸੱਚੇ ਮਾਰਗ ਉੱਤੇ ਚੱਲਣ ਦੀ ਦਾਤ) ਦੇਂਦਾ ਹੈ, ਉਹ ਹੀ ਸੂਝਵਾਨ ਪੁਰਸ਼ ਮੰਨਿਆ ਜਾਂਦਾ ਹੈ।
- 'ਨਾਨਕ' ਮੁਹਰ-ਛਾਪ—ਜਿਨ੍ਹਾਂ ਵਡਭਾਗੇ ਪੁਰਸ਼ਾਂ ਨੂੰ ਆਪਣਾ ਮਾਲਕ ਵਾਹਿਗੁਰੂ ਆ ਮਿਲਿਆ, ਉਹਨਾਂ ਤੋਂ ਸਦਕੇ!

- ਮਾਘ ਮਹੀਨੇ ਦੁਆਰਾ ਗੁਰ-ਉਪਦੇਸ਼ ਕਰਦੇ ਹੋਏ ਸਤਿਗੁਰੂ ਫ਼ੁਰਮਾਨ ਕਰਦੇ ਹਨ ਕਿ ਸਮੁੱਚੇ ਜੀਵਨ ਵਿਚ ਸੁੱਚੇ (ਨਿਰਮਲ ਅਥਵਾ ਪਵਿੱਤਰ) ਕੇਵਲ ਉਹੀ ਜੀਵ ਕਹੇ ਜਾ ਸਕਦੇ ਹਨ, ਜਿਨ੍ਹਾਂ ਉੱਤੇ (ਪੂਰਨ-ਸਮਰਪਣ ਸਦਕਾ) ਪੂਰਾ ਸਤਿਗੁਰੂ ਮਿਹਰਵਾਨ ਹੋ ਜਾਵੇ।੧੨।

**ਫਲਗੁਣਿ ਅਨੰਦ ਉਪਾਰਜਨਾ, ਹਰਿ ਸਜਣ ਪ੍ਰਗਟੇ ਆਇ ॥**
**ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ ॥**
**ਸੇਜ ਸੁਹਾਵੀ ਸਰਬ ਸੁਖ, ਹੁਣਿ ਦੁਖਾ ਨਾਹੀ ਜਾਇ ॥**
**ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ ॥**
**ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ ॥**
**ਹਰਿ ਜੇਹਾ ਅਵਰੁ ਨ ਦਿਸਈ, ਕੋਈ ਦੂਜਾ ਲਵੈ ਨ ਲਾਇ ॥**
**ਹਲਤੁ ਪਲਤੁ ਸਵਾਰਿਓਨੁ, ਨਿਹਚਲ ਦਿਤੀਅਨੁ ਜਾਇ ॥**
**ਸੰਸਾਰ ਸਾਗਰ ਤੇ ਰਖਿਅਨੁ, ਬਹੁੜਿ ਨ ਜਨਮੈ ਧਾਇ ॥**
**ਜਿਹਵਾ ਏਕ ਅਨੇਕ ਗੁਣ, ਤਰੇ ਨਾਨਕ ਚਰਣੀ ਪਾਇ ॥**
**ਫਲਗੁਣਿ ਨਿਤ ਸਲਾਹੀਐ, ਜਿਸ ਨੋ ਤਿਲੁ ਨ ਤਮਾਇ ॥੧੩॥**

*(ਪੰਨਾ ੧੩੬)*

***ਉਚਾਰਣ-ਬੋਧ :***

ਦੁਖਾ, ਸਹੀਆ, ਗਾਵਹੀ, ਚਰਣੀ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਫਲਗੁਣਿ—ਫੱਗਣ ਮਹੀਨੇ ਦੁਆਰਾ ਗੁਰ-ਉਪਦੇਸ਼। ਅਨੰਦ ਉਪਾਰਜਨਾ—ਆਤਮ-ਆਨੰਦ ਦੀ ਉਤਪਤੀ ਹੋਈ। ਸੰਤ ਸਹਾਈ ਰਾਮ ਕੇ—ਸੰਤ-ਸਤਿਗੁਰੂ ਜੀ ਰਾਮ ਦੇ ਮਿਲਾਪ ਲਈ ਸਹਾਈ ਹੋਏ। ਹੁਣਿ ਦੁਖਾ ਨਾਹੀ ਜਾਇ—ਹੁਣ ਦੁੱਖਾਂ ਲਈ ਕੋਈ ਥਾਂ ਨਹੀਂ ਰਹੀ। ਇਛ ਪੁਨੀ ਵਡਭਾਗਣੀ—ਕੰਤ-ਮਿਲਾਪ ਦੀ ਚਾਹਨਾ ਪੂਰੀ ਹੋ ਗਈ ਅਤੇ ਜੀਵ-ਇਸਤ੍ਰੀ ਵੱਡੇ ਭਾਗਾਂ ਵਾਲੀ ਹੋ ਗਈ। ਵਰੁ ਪਾਇਆ ਹਰਿ ਰਾਇ—ਹਰੀ-ਰਾਜਾ ਕੰਤ ਪ੍ਰਾਪਤ ਕਰ ਲਿਆ। ਸਹੀਆ—ਸਖੀਆਂ। ਮੰਗਲੁ ਗਾਵਹੀ—ਸੁਹਾਗ-ਗੀਤ ਗਾਉਂਦੀਆਂ ਹਨ। ਅਲਾਇ—ਅਲਾਪ ਕਰ ਕੇ।

ਜੇਹਾ—ਵਰਗਾ। ਲਵੈ ਨ ਲਾਇ—ਬਰਾਬਰੀ ਨਹੀਂ ਕਰ ਸਕਦਾ। ਹਲਤੁ ਪਲਤੁ—ਲੋਕ-ਪਰਲੋਕ। ਸਵਾਰਿਓਨੁ—ਉਸ ਪ੍ਰਭੂ-ਪਤੀ ਨੇ ਸੰਵਾਰ ਦਿੱਤਾ। ਜਾਇ—ਥਾਂ। ਬਹੁੜਿ—ਫਿਰ। ਨ ਜਨਮੈ ਧਾਇ—ਜਨਮ (ਮਰਨ) ਦੀ ਭਟਕਣਾ ਨਹੀਂ ਹੁੰਦੀ। ਜਿਸ ਨੋ ਤਿਲੁ ਨ ਤਮਾਇ—ਜਿਸ ਪ੍ਰਭੂ-ਕੰਤ ਨੂੰ ਨਾ ਕੋਈ ਧੋਖਾ ਵਿਆਪਦਾ ਹੈ, ਨਾ ਹੀ ਕੋਈ ਲਾਲਚ।

***ਅਰਥ :***

- ਫੱਗਣ ਮਹੀਨੇ ਦੁਆਰਾ ਉਪਦੇਸ਼ ਕਰਦੇ ਹੋਏ ਸਤਿਗੁਰ ਜੀ ਫ਼ੁਰਮਾਨ ਕਰਦੇ ਹਨ, (ਜਗਿਆਸੂ ਜੀਵ-ਇਸਤ੍ਰੀ ਦੇ ਹਿਰਦੇ ਵਿਚ) ਹਰੀ-ਸੱਜਣ ਜੀ ਆ ਪ੍ਰਗਟ ਹੋਏ, ਜਿਸ ਦੇ ਫਲ-ਸਰੂਪ ਉਸ ਅੰਦਰ ਆਤਮ-ਆਨੰਦ ਦੀ ਉਤਪਤੀ ਹੋ ਗਈ।
- ਸੰਤ-ਸਤਿਗੁਰੂ ਜੀ ਰਮਤ-ਰਾਮ ਦੇ (ਮਿਲਾਪ ਲਈ) ਸਹਾਈ ਹੋਏ ਅਤੇ (ਜੀਵ-ਇਸਤ੍ਰੀ ਨੂੰ) ਕਿਰਪਾ ਕਰ ਕੇ ਉਸ ਨਾਲ ਮਿਲਾ ਦਿੱਤਾ।
- (ਪ੍ਰਭੂ-ਕੰਤ ਦੇ ਮਿਲਾਪ ਸਦਕਾ ਜੀਵ-ਇਸਤ੍ਰੀ ਦੀ) ਹਿਰਦਾ-ਸੇਜਾ ਸੁਹਾਵਣੀ ਹੋ ਗਈ, ਸਾਰੇ (ਅਰਥ-ਪਰਮਾਰਥ ਦੇ) ਸੁਖ ਪ੍ਰਾਪਤ ਹੋ ਗਏ, ਹੁਣ ਦੁੱਖਾਂ ਲਈ ਕੋਈ ਥਾਂ ਹੀ ਨਾ ਰਹੀ।
- ਜਗਿਆਸੂ ਜੀਵ-ਇਸਤ੍ਰੀ ਦੀ (ਹਰਿ-ਵਰ ਪ੍ਰਾਪਤੀ ਦੀ) ਇੱਛਾ ਪੂਰੀ ਹੋ ਗਈ, ਜਿਸ ਸਦਕਾ ਉਹ ਵਡਭਾਗਣ ਹੋ ਗਈ, ਉਸ ਨੇ ਹਰੀ-ਰਾਜਾ ਦਾ ਥਿਰ-ਸੁਹਾਗ ਪ੍ਰਾਪਤ ਕਰ ਲਿਆ।
- ਸਤਿ-ਸੰਗਣ ਸਖੀਆਂ ਮਿਲ ਕੇ (ਉਸ ਵਡਭਾਗਣ ਜੀਵ-ਇਸਤ੍ਰੀ ਨੂੰ ਹਰਿ-ਵਰ ਪ੍ਰਾਪਤ ਹੋਣ ਦੀ ਖ਼ੁਸ਼ੀ ਵਿਚ) ਗੋਵਿੰਦ-ਪ੍ਰਭੂ ਦੇ ਗੁਰਬਾਣੀ-ਮਈ ਸੁਹਾਗ-ਸੋਹਿਲੇ-ਗੀਤ ਆਤਮ-ਆਨੰਦ ਵਿਚ ਅਲਾਪ ਅਲਾਪ ਕੇ ਗਾਇਨ ਕਰਦੀਆਂ ਹਨ।
- ਹਰੀ ਵਰਗਾ (ਥਿਰੁ-ਸੋਹਾਗ) ਕੋਈ ਹੋਰ ਨਜ਼ਰੀਂ ਨਹੀਂ ਆਉਂਦਾ, ਕੋਈ ਦੂਜਾ ਉਸ ਦੀ ਬਰਾਬਰੀ ਨਹੀਂ ਕਰ ਸਕਦਾ।
- ਉਸ (ਹਰੀ-ਵਰ) ਨੇ (ਜਗਿਆਸੂ ਜੀਵ-ਇਸਤ੍ਰੀ ਦਾ) ਲੋਕ-ਪਰਲੋਕ ਸੰਵਾਰ ਦਿੱਤਾ ਅਤੇ ਉਸ ਨੂੰ (ਆਪਣੇ ਚਰਨ-ਨਿਵਾਸ ਦੀ) ਅਚੱਲ ਥਾਂ ਬਖ਼ਸ਼ ਦਿੱਤੀ।

- ਜੋ ਜੀਵ ਉਸ ਵਾਹਿਗੁਰੂ ਨੇ ਸੰਸਾਰ ਸਾਗਰ (ਦੀਆਂ ਮਾਰੂ ਛੱਲਾਂ) ਤੋਂ ਬਚਾ ਲਏ, ਉਹਨਾਂ ਨੂੰ ਫਿਰ ਫਿਰ ਜਨਮ (ਮਰਨ ਦੇ ਗੇੜ) ਦੀ ਦੌੜ ਭੱਜ (ਭਟਕਣਾ) ਨਹੀਂ ਰਹਿੰਦੀ।
- 'ਨਾਨਕ' ਮੁਹਰ-ਛਾਪ—ਸਾਡੀ ਜੀਭ ਇਕ ਹੈ, (ਪ੍ਰਭੂ ਦੇ) ਗੁਣ ਅਨੇਕ ਹਨ (ਇਸ ਲਈ ਉਸ ਦੇ ਗੁਣਾਂ ਦਾ ਵਰਣਨ ਸਾਡੇ ਪਾਸੋਂ ਹੋ ਸਕਣਾ ਅਸੰਭਵ ਹੈ)। ਜੋ ਜੀਵ ਉਸ ਨੇ (ਮਿਹਰ ਕਰ ਕੇ) ਆਪਣੀ ਚਰਨੀਂ ਪਾ ਲਏ, ਉਹ (ਸੰਸਾਰ-ਸਾਗਰ ਤੋਂ) ਤਰ ਗਏ।
- ਫੱਗਣ ਮਹੀਨੇ ਦੁਆਰਾ ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਉਸ (ਸਰਬ-ਸਮਰੱਥ ਦਾਤਾਰ ਪ੍ਰਭੂ ਨੂੰ) ਨਿਤਾਪ੍ਰਤਿ ਸਲਾਹੁਣਾ ਚਾਹੀਦਾ ਹੈ ਜਿਸ ਨੂੰ (ਦਾਤਾਂ ਬਖ਼ਸ਼ਣ ਵਿਚ) ਨਾ ਕੋਈ ਧੋਖਾ ਵਿਆਪਦਾ ਹੈ ਅਤੇ ਨਾ ਹੀ ਕੋਈ ਲਾਲਚ।੧੩।

**ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ ॥**
**ਹਰਿ ਗੁਰੁ ਪੂਰਾ ਆਰਾਧਿਆ, ਦਰਗਹ ਸਚਿ ਖਰੇ ॥**
**ਸਰਬ ਸੁਖਾ ਨਿਧਿ ਚਰਣ ਹਰਿ, ਭਉਜਲੁ ਬਿਖਮੁ ਤਰੇ ॥**
**ਪ੍ਰੇਮ ਭਗਤਿ ਤਿਨ ਪਾਈਆ, ਬਿਖਿਆ ਨਾਹਿ ਜਰੇ ॥**
**ਕੂੜ ਗਏ ਦੁਬਿਧਾ ਨਸੀ, ਪੂਰਨ ਸਚਿ ਭਰੇ ॥**
**ਪਾਰਬ੍ਰਹਮੁ ਪ੍ਰਭੁ ਸੇਵਦੇ, ਮਨ ਅੰਦਰਿ ਏਕੁ ਧਰੇ ॥**
**ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ ॥**
**ਨਾਨਕੁ ਮੰਗੈ ਦਰਸ ਦਾਨੁ, ਕਿਰਪਾ ਕਰਹੁ ਹਰੇ ॥੧੪॥੧॥**

*(ਪੰਨਾ ੧੩੬)*

***ਉਚਾਰਣ-ਬੋਧ :***

ਦਰਗਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।
ਸੇਵਦੇ—'ਸੇ' ਉਚਾਰਣ ਨਾਸਕੀ।
ਸੁਖਾ, ਪਾਈਆ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾਂ।
ਮੂਰਤ—'ਮ' ਉਚਾਰਣ ਭਾਰ-ਸਹਿਤ।

*ਪਦ-ਅਰਥ :*

ਕਾਜ ਸਰੇ—ਅਰਥ-ਪਰਮਾਰਥ ਦੇ ਸਾਰੇ ਕਾਰਜ ਸੰਵਰ ਗਏ। ਹਰਿ ਗੁਰੁ ਪੂਰਾ—ਹਰੀ ਨਾਲ ਅੰਤਰ-ਆਤਮੇ ਅਭੇਦ ਪੂਰੇ ਗੁਰੂ ਨੂੰ। ਦਰਗਹ ਸਚਿ ਖਰੇ—ਸੱਚ ਨਾਮ ਵਿਚ ਜੁੜਨ ਸਦਕਾ ਸੱਚੀ ਦਰਗਾਹ (ਦੀ ਪਰਖ) ਵਿਚ ਖਰੇ ਉਤਰੇ। ਸਰਬ ਸੁਖਾ ਨਿਧਿ—ਸਾਰੇ ਸੁੱਖਾਂ ਦੀ ਨਿਧੀ (ਖ਼ਜ਼ਾਨਾ)। ਭਉਜਲੁ ਬਿਖਮੁ—ਔਖਾ ਤਰਿਆ ਜਾਣ ਵਾਲਾ ਸੰਸਾਰ-ਸਾਗਰ। ਪ੍ਰੇਮ ਭਗਤਿ—ਪ੍ਰੇਮਾ-ਭਗਤੀ। ਪਾਈਆ—ਪ੍ਰਾਪਤ ਕਰ ਲਈ। ਬਿਖਿਆ ਨਾਹਿ ਜਰੇ—ਮਾਇਕੀ-ਤ੍ਰਿਸ਼ਨਾ ਦੀ (ਅੱਗ ਵਿਚ) ਨਹੀਂ ਸੜੇ। ਕੂੜ ਗਏ—ਝੂਠੇ ਝਮੇਲੇ ਮਗਰੋਂ ਲਹਿ ਗਏ। ਦੁਬਿਧਾ—ਮਨ ਦੀ ਦੂਚਿਤੀ ਵਾਲੀ ਹਾਲਤ। ਪੂਰਨ ਸਚਿ ਭਰੇ—ਸੱਚ ਨਾਮ ਨਾਲ ਭਰਪੂਰ ਹੋਏ ਹੋਏ ਪੂਰਨ-ਪੁਰਸ਼ ਹੋ ਨਿਬੜੇ। ਮਾਹ—ਮਹੀਨੇ। ਮੂਰਤ—ਮੁਹੂਰਤ, ੧੨ ਖਿਣ ਦੇ ਤੁੱਲ ਸਮਾਂ।

*ਅਰਥ :*

- ਜਿਸ ਜਿਸ ਜੀਵ ਨੇ ਨਾਮ ਧਿਆਇਆ (ਸੁਰਤੀ ਵਿਚ ਵਸਾਇਆ) ਉਹਨਾਂ ਦੇ ਅਰਥ-ਪਰਮਾਰਥ ਦੇ ਸਾਰੇ ਕਾਰਜ ਸੰਵਰ ਗਏ, ਭਾਵ ਨੇਪਰੇ ਚੜ੍ਹ ਗਏ।
- ਜਿਨ੍ਹਾਂ ਜੀਵਾਂ ਨੇ, ਹਰੀ ਨਾਲ ਅੰਤਰ-ਆਤਮੇ ਅਭੇਦ, ਪੂਰੇ ਗੁਰੂ ਨੂੰ ਅਰਾਧਣਾ ਕੀਤਾ, ਉਹ (ਸੱਚੇ ਨਾਮ ਵਿਚ ਸੁਰਤ ਲੀਨ ਹੋਣ ਕਾਰਨ) ਸੱਚੀ ਦਰਗਾਹ (ਦੀ ਪਰਖ) ਵਿਚ ਖਰੇ ਉਤਰੇ, ਭਾਵ ਪ੍ਰਵਾਨ ਚੜ੍ਹ ਗਏ।
- ਹਰੀ-ਪ੍ਰਭੂ ਦੇ ਚਰਨ (ਕਮਲ) ਸਾਰੇ ਸੁੱਖਾਂ ਦਾ ਖ਼ਜ਼ਾਨਾ ਹਨ, (ਚਰਨ-ਬੋਹਿਥ ਉੱਤੇ ਚੜ੍ਹ ਕੇ) ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਤਰ (ਕੇ ਪਾਰ ਪੈ) ਗਏ।
- ਉਹਨਾਂ (ਗੁਰੂ-ਵਰੋਸਾਏ ਜੀਵਾਂ ਨੇ) ਪ੍ਰੇਮਾ-ਭਗਤੀ ਪ੍ਰਾਪਤ ਕਰ ਲਈ, ਫਿਰ ਉਹ ਮਾਇਕੀ-ਤ੍ਰਿਸ਼ਨਾ (ਦੀ ਅੱਗ) ਵਿਚ (ਜੀਵਨ-ਭਰ) ਨਾ ਸੜੇ।
- ਵਿਅਰਥ ਝੂਠੇ-ਝਮੇਲੇ ਉਹਨਾਂ ਦੇ ਮਗਰੋਂ ਲਹਿ ਗਏ, ਮਨ ਦੀ ਦੁਚਿਤੀ ਖੰਭ ਲਾ ਕੇ ਉੱਡ ਗਈ, ਸੱਚ ਨਾਮ ਨਾਲ ਭਰਪੂਰ ਹੋਏ ਹੋਏ ਉਹ ਪੂਰਨ-ਪੁਰਸ਼ ਹੋ ਨਿਬੜੇ।

- ਉਹ (ਜੀਵਨ-ਪ੍ਰਯੰਤ) ਮਨ ਵਿਚ ਇੱਕੋ (ਹਰਿ-ਨਾਮ) ਨੂੰ ਟਿਕਾਅ ਕੇ ਪਾਰਬ੍ਰਹਮ-ਪ੍ਰਭੂ ਨੂੰ ਸੇਂਵਦੇ (ਸਿਮਰਦੇ) ਰਹੇ।
- ਪ੍ਰਭੂ ਦੀ ਰਜ਼ਾ ਵਿਚ ਆਏ ਸਾਰੇ ਮਹੀਨੇ, ਦਿਨ ਅਤੇ ਮੁਹੂਰਤ (ਸਮੇਂ) ਸੁਲੱਖਣੇ ਹਨ, ਪਰ ਸੁਲੱਖਣੇ ਉਸ ਮਨੁੱਖ ਨੂੰ ਪ੍ਰਤੀਤ ਹੁੰਦੇ ਹਨ, ਜਿਸ ਉੱਤੇ (ਗੁਰ-ਪਰਮੇਸ਼ਰ) ਮਿਹਰ ਦੀ ਨਜ਼ਰ ਕਰ ਦੇਵੇ।
- ਹੇ ਹਰੀ! ਨਾਨਕ ਆਪ ਜੀ ਪਾਸੋਂ ਦਰਸ਼ਨ ਦਾ ਦਾਨ ਮੰਗਦਾ ਹੈ, ਮੇਰੇ ਉੱਤੇ ਕਿਰਪਾ ਕਰੋ (ਅਤੇ ਦਰਸ਼ਨ-ਦਾਨ ਬਖ਼ਸ਼ੋ)।

•

# ਬਾਰਹ ਮਾਹਾ ਤੁਖਾਰੀ

**ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ**

**ੴ ਸਤਿਗੁਰਪ੍ਰਸਾਦਿ ॥**

**ਤੂ ਸੁਣਿ, ਕਿਰਤ ਕਰੰਮਾ ਪੁਰਬਿ ਕਮਾਇਆ ॥**
**ਸਿਰਿ ਸਿਰਿ ਸੁਖ ਸਹੰਮਾ, ਦੇਹਿ ਸੁ ਤੂ ਭਲਾ ॥**
**ਹਰਿ ਰਚਨਾ ਤੇਰੀ, ਕਿਆ ਗਤਿ ਮੇਰੀ,**
**ਹਰਿ ਬਿਨੁ ਘੜੀ ਨ ਜੀਵਾ ॥**
**ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ,**
**ਗੁਰਮੁਖਿ ਅੰਮ੍ਰਿਤੁ ਪੀਵਾਂ ॥**
**ਰਚਨਾ ਰਾਚਿ ਰਹੇ ਨਿਰੰਕਾਰੀ, ਪ੍ਰਭ ਮਨਿ ਕਰਮ ਸੁਕਰਮਾ ॥**
**ਨਾਨਕ, ਪੰਥੁ ਨਿਹਾਲੇ ਸਾਧਨ, ਤੂ ਸੁਣਿ ਆਤਮ ਰਾਮਾ ॥੧॥**

*(ਪੰਨਾ ੧੧੦੭)*

***ਉਚਾਰਣ-ਬੋਧ :***

ਦੇਹਿ, ਜੀਵਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਪ੍ਰਿਅ—ਅੰਤਲਾ 'ਅ' ਮੁਕਤਾ ਹੈ। ਇਸ ਦੀ ਧੁਨੀ ਉਲਾਰ ਹੋ ਕੇ 'ਆ' ਨਹੀਂ ਹੋਣੀ ਚਾਹੀਦੀ।

ਸਾਧਨ—ਇਸ ਸ਼ਬਦ ਦਾ 'ਸਾ ਧਨ' ਪਦ-ਛੇਦ ਕਰਨਾ ਦਰੁੱਸਤ ਨਹੀਂ।

(ਬਾਰਹ) ਮਾਹਾ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾਂ।

***ਪਦ-ਅਰਥ :***

ਤੁਖਾਰੀ—ਰਾਗ ਦਾ ਨਾਮ। ਬਾਰਹ ਮਾਹਾ—ਬਾਰਾਂ ਮਹੀਨਿਆਂ ਵਿਚ ਜੀਵਾਂ ਦੀ ਮਾਨਸਿਕ ਪ੍ਰਸਥਿਤੀ ਸੰਬੰਧੀ ਗੁਰ-ਉਪਦੇਸ਼ ਨਿਰੂਪਣ ਕਰਨ ਵਾਲੀ ਬਾਣੀ। ਕਿਰਤ ਕਰੰਮਾ—ਜੀਵਾਂ ਵੱਲੋਂ ਜੀਵਨ ਵਿਚ ਕੀਤੇ ਜਾਣ ਵਾਲੇ ਕੰਮਾਂ ਦਾ ਕਿਰਤ-ਲੇਖ। ਪੁਰਬਿ ਕਮਾਇਆ—ਜੀਵ ਨੇ ਪਹਿਲਾਂ ਤੋਂ ਹੀ ਧੁਰੋਂ ਪ੍ਰਾਪਤ ਕੀਤਾ ਹੋਇਆ ਹੈ। ਸਿਰਿ ਸਿਰਿ—ਹਰੇਕ ਜੀਵ ਦੇ ਸਿਰ ਉੱਤੇ। ਸੁਖ ਸਹੰਮਾ—ਸੁਖ ਅਤੇ

ਸਹਿਮ (ਡਰ ਭਾਵ ਦੁੱਖ)। ਕਿਆ ਗਤਿ ਮੇਰੀ—ਮੇਰੀ ਕੀ ਪਾਇਆਂ ਹੈ ? ਦੁਹੇਲੀ—ਦੁਖੀ। ਬੇਲੀ—ਯਾਰ, ਮਦਦਗਾਰ। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋਇਆਂ। ਰਚਨਾ...ਨਿਰੰਕਾਰੀ—ਤੈਂ ਨਿਰੰਕਾਰ ਦੀ ਰਚਨਾ ਵਿਚ। ਰਾਚਿ ਰਹੇ—ਅਸੀਂ ਰਚ-ਮਿਚ (ਖਚਿਤ) ਰਹੇ ਹਾਂ। ਕਰਮ ਸੁਕਰਮਾ—ਕਰਮਾਂ ਵਿੱਚੋਂ ਸ੍ਰੇਸ਼ਟ ਕਰਮ। ਪੰਥੁ—ਰਸਤਾ। ਨਿਹਾਲੇ—ਤਾਂਘ ਨਾਲ ਤੱਕ ਰਹੀ ਹੈ। ਸਾਧਨ—ਜੀਵ-ਇਸਤ੍ਰੀ। ਆਤਮ ਰਾਮਾ—ਹੇ ਸਭਨਾਂ ਆਤਮਾਵਾਂ ਵਿਚ ਵਿਆਪਕ ਹੋ ਰਹੇ ਰਾਮ!

***ਅਰਥ :***

- •• ਹੇ ਆਤਮ-ਰਾਮ! (ਸਭਨਾਂ ਆਤਮਾਵਾਂ ਵਿਚ ਵਿਆਪਕ ਹੋ ਰਹੇ ਰਾਮ!) ਤੂੰ (ਸਾਡੀ ਵਿਥਿਆ) ਸੁਣ! ਜੀਵਾਂ ਵੱਲੋਂ ਜੀਵਨ ਵਿਚ ਕੀਤੇ ਜਾਣ ਵਾਲੇ ਕਰਮਾਂ ਦਾ ਕਿਰਤ-ਲੇਖ ਪਹਿਲਾਂ ਤੋਂ ਹੀ ਧੁਰੋਂ ਕਮਾਇਆ (ਪ੍ਰਾਪਤ ਕੀਤਾ ਹੋਇਆ) ਹੈ। ਹਰੇਕ ਜੀਵ ਦੇ ਸਿਰ ਉੱਤੇ (ਲਿਖੇ ਕਿਰਤ-ਲੇਖ ਅਧੀਨ) ਸੁਖ ਅਥਵਾ ਦੁੱਖ, ਜੋ ਕੁਝ ਵੀ ਤੂੰ (ਜੀਵਾਂ ਨੂੰ) ਦੇਂਦਾ ਹੈਂ, ਉਹ ਜੀਵਾਂ ਲਈ ਭਲਾ ਹੀ ਹੁੰਦਾ ਹੈ।
- •• ਹੇ ਹਰੀ! ਸਾਰੀ ਜਗਤ-ਰਚਨਾ ਤੇਰੀ (ਹੀ ਰਚੀ ਹੋਈ) ਹੈ, (ਇਸ ਰਚਨਾ ਵਿਚ) ਮੇਰੀ ਕੀ ਪਾਇਆਂ ਹੈ ? (ਭਾਵ ਮੇਰੀ ਹਸਤੀ ਨਿਗੂਣੀ ਜਿਹੀ ਹੈ।) ਤੈਂ ਹਰੀ ਤੋਂ ਬਗ਼ੈਰ ਮੈਂ ਘੜੀ ਭਰ ਵੀ ਜੀਂਦੀ ਨਹੀਂ ਰਹਿ ਸਕਦੀ। (ਹੇ ਹਰੀ!) ਤੈਂ ਪਿਆਰੇ-ਪ੍ਰੀਤਮ ਤੋਂ ਬਗ਼ੈਰ ਮੈਂ ਦੁਖੀ ਰਹਿੰਦੀ ਹਾਂ, (ਤੇਰੇ ਬਗ਼ੈਰ) ਮੈਨੂੰ ਕੋਈ ਮਦਦਗਾਰ ਨਹੀਂ ਸੁੱਝਦਾ। (ਅਜਿਹੀ ਕਿਰਪਾ ਕਰ) ਮੈਂ ਗੁਰੂ ਦੇ ਅਨੁਸਾਰੀ ਹੋ ਕੇ (ਜੀਵਨ ਨੂੰ ਅੰਮ੍ਰਿਤ-ਜੀਵਨ ਕਰਨ ਵਾਲਾ) ਮਿੱਠਾ ਨਾਮ-ਜਲ (ਨਿਰੰਤਰ) ਪੀਂਦੀ ਰਹਾਂ!
- ਅਸੀਂ (ਤ੍ਰਿਗੁਣੀ ਜੀਵ) ਤੈਂ ਨਿਰੰਕਾਰ ਦੀ ਰਚਨਾ ਵਿਚ ਰਚੇ-ਮਿਚੇ (ਖਚਿਤ) ਪਏ ਹਾਂ; ਹੇ ਪ੍ਰਭੂ! (ਦਰਅਸਲ ਇਸ ਰਚਨਾ ਦੇ ਅਦਭੁੱਤ ਰਚਨਹਾਰ) ਤੈਂ ਪ੍ਰਭੂ ਨੂੰ ਮਨ ਵਿਚ ਵਸਾਉਣਾ ਹੀ ਸਾਰੇ ਕਰਮਾਂ ਵਿੱਚੋਂ ਸ੍ਰੇਸ਼ਟ ਕਰਮ ਹੈ।
- ਪਦੇ ਦੇ ਅੰਤ ਵਿਚ 'ਨਾਨਕ' (ਮੁਹਰ-ਛਾਪ) ਲਾ ਕੇ ਸਤਿਗੁਰੂ ਜੀ ਜੀਵ-ਇਸਤ੍ਰੀ ਵੱਲੋਂ ਪ੍ਰਭੂ ਅੱਗੇ ਬੇਨਤੀ ਕਰਦੇ ਹਨ—ਹੇ ਸਾਰੀਆਂ ਆਤਮਾਵਾਂ ਵਿਚ ਵਿਆਪਕ ਹੋ ਰਹੇ ਰਾਮ! ਤੂੰ (ਮੇਰੀ ਬਿਰਥਾ) ਸੁਣ।

(ਤੈਥੋਂ ਦੂਜੇ-ਭਾਵ ਕਰਕੇ ਵਿਛੜੀ) ਜੀਵ-ਇਸਤ੍ਰੀ (ਤਾਂਘ ਨਾਲ) ਤੇਰਾ ਰਾਹ ਤੱਕ ਰਹੀ ਹੈ।੧।

**ਬਾਬੀਹਾ ਪ੍ਰਿਉ ਬੋਲੇ, ਕੋਕਿਲ ਬਾਣੀਆ॥**
**ਸਾਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥**
**ਹਰਿ ਅੰਕਿ ਸਮਾਣੀ, ਜਾ ਪ੍ਰਭ ਭਾਣੀ,**
**ਸਾ ਸੋਹਾਗਣਿ ਨਾਰੇ॥**
**ਨਵ ਘਰ ਥਾਪਿ, ਮਹਲ ਘਰੁ ਊਚਉ,**
**ਨਿਜ ਘਰਿ ਵਾਸੁ ਮੁਰਾਰੇ॥**
**ਸਭ ਤੇਰੀ ਤੂ ਮੇਰਾ ਪ੍ਰੀਤਮੁ,**
**ਨਿਸਿ ਬਾਸੁਰ ਰੰਗਿ ਰਾਵੈ॥**
**ਨਾਨਕ, ਪ੍ਰਿਉ ਪ੍ਰਿਉ ਚਵੈ ਬਬੀਹਾ,**
**ਕੋਕਿਲ ਸਬਦਿ ਸੁਹਾਵੈ॥੨॥** *(ਪੰਨਾ ੧੧੦੭)*

***ਉਚਾਰਣ-ਬੋਧ :***

ਬਾਣੀਆ, ਸਮਾਣੀਆ, ਜਾ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾਂ।

ਸਾਧਨ—'ਸਾਧਨ' ਜੁੜਤ ਪਦ ਨੂੰ 'ਸਾ ਧਨ' ਪਦ-ਛੇਦ ਕਰਨਾ ਦਰੁੱਸਤ ਨਹੀਂ।

***ਪਦ-ਅਰਥ :***

ਬਾਬੀਹਾ—ਪਪੀਹਾ। ਕੋਕਿਲ—ਕੋਇਲ। ਬਾਣੀਆ—ਮਿੱਠੀ ਬੋਲੀ ਬੋਲਦੀ ਹੈ। ਸਾਧਨ—ਜੀਵ-ਇਸਤ੍ਰੀ। ਚੋਲੈ—ਮਾਣਦੀ ਹੈ। ਅੰਕਿ ਸਮਾਣੀਆ—ਪ੍ਰਭੂ-ਪ੍ਰੀਤਮ ਦੇ ਆਤਮ-ਮੇਲ ਵਿਚ ਓਤ-ਪੋਤ ਹੋਈ ਹੋਈ। ਜਾ ਪ੍ਰਭ ਭਾਣੀ— ਜਿਹੜੀ (ਜੀਵ-ਇਸਤ੍ਰੀ) ਪ੍ਰਭੂ-ਪਤੀ ਨੂੰ ਚੰਗੀ ਲੱਗੀ। ਸੋਹਾਗਣਿ—ਸੋਹਾਗਵੰਤੀ। ਨਾਰੇ—ਨਾਰੀ। ਨਵ ਘਰ—ਸਰੀਰ ਦੇ ਨੌਂ ਦੁਆਰ। ਥਾਪਿ—ਥਾਪੇ ਭਾਵ ਸਥਾਪਨ ਕੀਤੇ ਹੋਏ ਹਨ। ਮਹਲ—ਸਰੀਰ-ਮਹੱਲ ਦੇ। ਘਰੁ ਊਚਉ—ਟਿਕਾਣਾ ਉੱਚਾ ਭਾਵ ਦਸਮ-ਦੁਆਰ ਹੈ। ਨਿਜ ਘਰਿ—ਸ੍ਵੈ-ਸਰੂਪ ਵਿਚ। ਮੁਰਾਰੇ—ਮੁਰ (ਅਹੰਕਾਰ) ਦੈਂਤ

ਦਾ ਵੈਰੀ, ਵਾਹਿਗੁਰੂ। ਸਭ ਤੇਰੀ—ਮੈਂ ਸਮੁੱਚੇ ਰੂਪ ਵਿਚ ਤੇਰੀ ਹੀ ਹਾਂ, ਭਾਵ ਮੈਂ ਆਪਣਾ ਸਭ ਕੁਝ ਤੈਨੂੰ ਸਮਰਪਣ ਕੀਤਾ ਹੋਇਆ ਹੈ। ਨਿਸਿ—ਰਾਤ। ਬਾਸੁਰ—ਦਿਨ। ਰੰਗਿ ਰਾਵੈ—ਪ੍ਰੇਮ-ਰੰਗ ਵਿਚ ਰੱਤੀ ਹੋਈ ਪ੍ਰੀਤਮ ਨੂੰ ਮਾਣਦੀ ਹੈ। ਚਵੈ—ਬੋਲਦਾ ਹੈ। ਸਬਦਿ ਸੁਹਾਵੈ—ਮਿੱਠੇ ਬੋਲ ਬੋਲਦੀ ਹੋਈ ਸੋਭਨੀਕ ਹੁੰਦੀ ਹੈ।

***ਅਰਥ :***

- •• (ਜਿਵੇਂ ਸੁਹਾਵਣੀ ਰੁੱਤੇ) ਪਪੀਹਾ (ਪ੍ਰੀਤ-ਵਸ ਹੋਇਆ ਹੋਇਆ) ਪ੍ਰਿਉ-ਪ੍ਰਿਉ ਬੋਲਦਾ ਹੈ, ਕੋਇਲ ਮਿੱਠੀ-ਮਿੱਠੀ ਬੋਲੀ ਬੋਲਦੀ ਹੈ ਤਿਵੇਂ ਹੀ ਜੀਵ-ਇਸਤ੍ਰੀ ਪ੍ਰਭੂ-ਪ੍ਰੀਤਮ ਦੀ ਯਾਦ ਵਿਚ ਨਾਮ-ਬਾਣੀ ਦੇ ਨਿਰੰਤਰ ਪ੍ਰਵਾਹ ਸਦਕਾ ਪ੍ਰਭੂ-ਪਤੀ ਦੇ ਆਤਮ-ਮੇਲ ਵਿਚ ਓਤ-ਪੋਤ ਹੋਈ ਹੋਈ ਅਰਥ ਪ੍ਰਮਾਰਥ ਦੇ ਸਾਰੇ ਰਸ ਮਾਣਦੀ ਹੈ।
- ਜਿਹੜੀ ਜੀਵ-ਇਸਤ੍ਰੀ (ਸੱਚੀ ਪ੍ਰੀਤ ਸਦਕਾ) ਪਤੀ-ਪ੍ਰਭੂ ਨੂੰ ਪਿਆਰੀ ਲੱਗ ਗਈ ਤਾਂ ਉਹ ਉਸ ਹਰੀ ਦੇ ਆਤਮ-ਮੇਲ ਵਿਚ ਓਤ-ਪੋਤ ਹੋ ਗਈ, (ਵਾਸਤਵ ਵਿਚ) ਉਹ ਹੀ ਜੀਵ-ਇਸਤ੍ਰੀ ਸੁਹਾਗਵੰਤੀ ਨਾਰੀ ਹੈ।
- ਜਿਸ (ਮੁਰਾਰੀ) ਨੇ ਸਰੀਰ-ਮਹੱਲ ਦੇ ਨੌਂ ਦਰਵਾਜ਼ੇ ਸਥਾਪਤ ਕੀਤੇ (ਬਣਾਏ) ਹੋਏ ਹਨ, ਉਸ ਦਾ (ਗੁਪਤ) ਮਹੱਲ-ਘਰ (ਦਸਮ-ਦੁਆਰ) ਇਹਨਾਂ ਤੋਂ ਉੱਚਾ ਹੈ। (ਸੁਹਾਗਣਿ ਜੀਵ-ਇਸਤ੍ਰੀ) ਆਪਣੇ ਸ੍ਵੈ-ਸਰੂਪ ਵਿਚ ਟਿਕ ਕੇ ਮੁਰਾਰੀ ਪ੍ਰਭੂ (ਦਾ ਮਿਲਾਪ) ਪ੍ਰਾਪਤ ਕਰ ਲੈਂਦੀ ਹੈ।
- (ਜੋ ਸੁਹਾਗਣ ਜੀਵ-ਇਸਤ੍ਰੀ ਇਹ ਭਾਵਨਾ ਰੱਖਦੀ ਹੈ ਕਿ) ਮੈਂ ਸਮੁੱਚੀ ਹੀ ਤੇਰੀ (ਸਮੁੱਚੇ ਤੌਰ 'ਤੇ ਤੈਨੂੰ ਸਮਰਪਿਤ) ਹਾਂ, ਤੂੰ ਮੇਰਾ ਪਿਆਰਾ (ਪਤੀ) ਹੈਂ, ਉਹ (ਅਜਿਹੀ ਸਰਧਾ-ਭਾਵਨਾ ਵਾਲੀ ਸੁਹਾਗਣ) ਪ੍ਰੇਮ-ਰੰਗ ਵਿਚ ਰੱਤੀ ਹੋਈ ਰਾਤ ਦਿਨ ਪ੍ਰਭੂ-ਪਤੀ (ਦਾ ਮਿਲਾਪ-ਰਸ) ਮਾਣਦੀ ਹੈ।
- ਨਾਨਕ ! (ਮੁਹਰ-ਛਾਪ)—ਸੁਹਾਵਣੀ ਰੁੱਤੇ (ਪ੍ਰੀਤ ਵੱਸ ਹੋਇਆ ਹੋਇਆ) ਪਪੀਹਾ ਪ੍ਰਿਉ-ਪ੍ਰਿਉ ਬੋਲਦਾ ਹੈ, ਕੋਇਲ ਮਿੱਠੀ ਬੋਲੀ ਬੋਲਦੀ ਸੋਭਨੀਕ ਲੱਗਦੀ ਹੈ। ਇਸੇ ਤਰ੍ਹਾਂ ਪ੍ਰਭੂ-ਪ੍ਰੀਤਮ ਦੀ ਸੁਹਾਗਣ ਜੀਵ-ਇਸਤ੍ਰੀ ਗੁਰ-ਸ਼ਬਦ ਦੁਆਰਾ ਸ਼ਿੰਗਾਰੀ ਹੋਈ ਸੋਭਨੀਕ ਹੋ ਜਾਂਦੀ ਹੈ।੨।

**ਤੂ ਸੁਣਿ, ਹਰਿ ਰਸ ਭਿੰਨੇ, ਪ੍ਰੀਤਮ ਆਪਣੇ ॥**
**ਮਨਿ ਤਨਿ ਰਵਤ ਰਵੰਨੇ, ਘੜੀ ਨ ਬੀਸਰੈ ॥**
**ਕਿਉ ਘੜੀ ਬਿਸਾਰੀ, ਹਉ ਬਲਿਹਾਰੀ,**
**ਹਉ ਜੀਵਾ ਗੁਣ ਗਾਏ ॥**
**ਨਾ ਕੋਈ ਮੇਰਾ, ਹਉ ਕਿਸੁ ਕੇਰਾ,**
**ਹਰਿ ਬਿਨੁ ਰਹਣੁ ਨ ਜਾਏ ॥**
**ਓਟ ਗਹੀ, ਹਰਿ ਚਰਣ ਨਿਵਾਸੇ,**
**ਭਏ ਪਵਿਤ੍ਰ ਸਰੀਰਾ ॥**
**ਨਾਨਕ, ਦ੍ਰਿਸਟਿ ਦੀਰਘ ਸੁਖੁ ਪਾਵੈ,**
**ਗੁਰ ਸਬਦੀ ਮਨੁ ਧੀਰਾ ॥੩॥** *(ਪੰਨਾ ੧੧੦੭)*

***ਉਚਾਰਣ-ਬੋਧ :***

ਬਿਸਾਰੀ, ਜੀਵਾ, ਕਿਉ, ਹਉ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਰਸ ਭਿੰਨੇ—ਰਸ-ਪੂਰਤ, ਰਸ ਦੇ ਪੁੰਜ। ਮਨਿ ਤਨਿ—ਮਨ ਕਰਕੇ, ਤਨ ਕਰਕੇ। ਰਵਤ—ਸਿਮਰਦਾ ਹੋਇਆ। ਰਵੰਨੇ—ਰਵਿ ਰਹੇ ਭਾਵ ਸਰਬ-ਵਿਆਪਕ ਹੋਏ ਹੋਏ। ਓਟ ਗਹੀ—ਓਟ (ਪਨਾਹ) ਫੜੀ ਹੈ। ਚਰਣ ਨਿਵਾਸੇ—ਤੇਰੇ ਚਰਨ ਮੇਰੇ ਹਿਰਦੇ ਵਿਚ ਵੱਸ ਗਏ ਹਨ। ਦ੍ਰਿਸਟਿ ਦੀਰਘ—ਦੂਰ-ਦ੍ਰਿਸ਼ਟੀ, ਲੰਮੀ (ਡੂੰਘੀ) ਨਦਰ। ਗੁਰ ਸਬਦੀ—ਗੁਰੂ ਦੇ ਸ਼ਬਦ ਦੁਆਰਾ। ਮਨੁ ਧੀਰਾ—ਮਨ ਧੀਰਜਵਾਨ ਹੋ ਗਿਆ ਹੈ।

***ਅਰਥ :***

- ਹੇ ਰਸ ਵਿਚ ਭਿੱਜੇ ਹੋਏ (ਰਸ ਦੇ ਪੁੰਜ) ਮੇਰੇ ਆਪਣੇ ਪਿਆਰੇ ਹਰੀ! ਤੂੰ ਮੇਰੀ (ਹਾਰਦਿਕ ਵਿਥਿਆ) ਸੁਣ। ਮਨ ਕਰਕੇ, ਤਨ ਕਰਕੇ ਤੈਨੂੰ ਸਭਨਾਂ ਵਿਚ ਰਵ ਰਹੇ (ਵਿਆਪਕ ਹੋਏ ਹਰੀ ਨੂੰ) ਸਿਮਰਦਿਆਂ (ਤੇਰੀ ਯਾਦ) ਮੈਨੂੰ ਘੜੀ ਭਰ ਵੀ ਨਹੀਂ ਵਿਸਰਦੀ।
- ਮੈਂ ਤੈਥੋਂ ਸਦਕੇ! ਮੈਂ ਘੜੀ ਭਰ ਵੀ ਤੈਨੂੰ ਕਿਵੇਂ ਵਿਸਾਰ ਸਕਦਾ ਹਾਂ?

ਮੈਂ ਤਾਂ ਤੇਰੇ ਗੁਣ ਗਾ ਗਾ ਕੇ ਹੀ ਜੀਉਂਦਾ (ਆਤਮ-ਜੀਵਨ ਪ੍ਰਾਪਤ ਕਰਦਾ) ਹਾਂ। ਮੇਰਾ (ਸੰਸਾਰ ਵਿਚ ਤੈਥੋਂ ਬਗ਼ੈਰ) ਕੋਈ (ਪ੍ਰੀਤਮ) ਨਹੀਂ, ਸੋ ਮੈਂ (ਤੈਥੋਂ ਬਿਨਾਂ) ਕਿਸ ਦਾ (ਪਿਆਰ) ਆਪਣੇ ਹਿਰਦੇ ਵਿਚ ਰੱਖ ਸਕਦਾ ਹਾਂ, ਭਾਵ ਤੂੰ ਹੀ ਮੇਰਾ ਦਿਲ-ਜਾਨੀ ਹੈਂ, ਤੈਂ ਹਰੀ ਤੋਂ ਬਿਨਾਂ ਮੈਥੋਂ (ਇਕ ਪਲ ਵੀ) ਰਿਹਾ ਨਹੀਂ ਜਾ ਸਕਦਾ।

•• ਜਦੋਂ ਤੋਂ ਮੈਂ ਆਪ ਜੀ ਦੀ ਓਟ ਪਕੜੀ (ਪਨਾਹ ਲਈ) ਹੈ ਅਤੇ ਆਪ ਜੀ ਦੇ ਚਰਨ ਹਿਰਦੇ ਵਿਚ ਵੱਸ ਪਏ ਹਨ, ਮੇਰਾ ਸਮੁੱਚਾ ਸਰੀਰ ਪਵਿੱਤਰ ਹੋ ਗਿਆ ਹੈ। ਨਾਨਕ ! (ਮੁਹਰ-ਛਾਪ)—ਮੇਰੀ ਦ੍ਰਿਸ਼ਟੀ ਲੰਮੀ ਭਾਵ ਦੂਰ-ਅੰਦੇਸ਼ (ਦੂਰ ਦੀ ਸਮਝ ਰੱਖਣ ਵਾਲੀ) ਹੋ ਗਈ ਹੈ। ਗੁਰ-ਸ਼ਬਦ ਦੁਆਰਾ ਮੇਰਾ ਮਨ ਧੀਰਜਵਾਨ ਹੋ ਗਿਆ ਹੈ ਅਤੇ ਇਸ ਤਰ੍ਹਾਂ ਮਨ (ਅਰਥ-ਪ੍ਰਮਾਰਥ ਦਾ) ਸੁਖ ਪ੍ਰਾਪਤ ਕਰਦਾ ਹੈ।੩।

**ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥**
**ਸਾਜਨ ਮਿਲੇ ਸਹਜਿ ਸੁਭਾਇ, ਹਰਿ ਸਿਉ ਪ੍ਰੀਤਿ ਬਣੀ ॥**
**ਹਰਿ ਮੰਦਰਿ ਆਵੈ, ਜਾ ਪ੍ਰਭ ਭਾਵੈ, ਧਨ ਊਭੀ ਗੁਣ ਸਾਰੀ ॥**
**ਘਰਿ ਘਰਿ ਕੰਤੁ ਰਵੈ ਸੋਹਾਗਣਿ, ਹਉ ਕਿਉ ਕੰਤਿ ਵਿਸਾਰੀ ॥**
**ਉਨਵਿ ਘਨ ਛਾਏ, ਬਰਸੁ ਸੁਭਾਏ, ਮਨਿ ਤਨਿ ਪ੍ਰੇਮੁ ਸੁਖਾਵੈ ॥**
**ਨਾਨਕ, ਵਰਸੈ ਅੰਮ੍ਰਿਤ ਬਾਣੀ, ਕਰਿ ਕਿਰਪਾ ਘਰਿ ਆਵੈ ॥੪॥**

*(ਪੰਨਾ ੧੧੦੭)*

***ਉਚਾਰਣ-ਬੋਧ :***

ਜਾ, ਹਉ, ਕਿਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਅੰਮ੍ਰਿਤ ਧਾਰ ਬੂੰਦ ਸੁਹਾਵਣੀ—ਸੁਹਾਵਣੀ ਬੂੰਦਾ-ਬਾਂਦੀ ਵਾਲੀ ਅੰਮ੍ਰਿਤ-ਨਾਮ-ਜਲ ਦੀ ਧਾਰਾ (ਵਰਖਾ)। ਸਹਜਿ ਸੁਭਾਇ—ਸ਼ਰਧਾ-ਭਾਵਨੀ ਦੇ ਤੁਫ਼ੈਲ ਸਹਿਜ-ਪਦ ਵਿਚ ਟਿਕੀ ਹੋਈ ਨੂੰ। ਮੰਦਰਿ—ਹਿਰਦੇ-ਮੰਦਰ ਵਿਚ। ਜਾ ਪ੍ਰਭ ਭਾਵੈ—ਜਦੋਂ ਪ੍ਰਭੂ-ਪਤੀ ਨੂੰ ਚੰਗੀ ਲੱਗ ਜਾਏ। ਧਨ—ਜੀਵ-ਇਸਤ੍ਰੀ।

ਊਭੀ—ਖੜੀ, ਸਾਵਧਾਨ ਹੋ ਕੇ। ਗੁਣ ਸਾਰੀ—ਗੁਣ ਗਾਉਂਦੀ ਹੈ। ਘਰਿ ਘਰਿ—ਹਰੇਕ (ਸੁਹਾਗਣ ਦੇ) ਘਰ ਵਿਚ। ਰਵੈ ਸੋਹਾਗਣਿ—ਸੁਹਾਗਵੰਤੀਆਂ ਜੀਵ-ਇਸਤ੍ਰੀਆਂ ਨੂੰ ਮਾਣਦਾ (ਮਿਲਾਪ ਦਾ ਰਸ ਬਖ਼ਸ਼ਦਾ) ਹੈ। ਕੰਤਿ ਵਿਸਾਰੀ—ਕੰਤ ਨੇ ਵਿਸਾਰ ਛੱਡੀ। ਊਨਵਿ—ਝੁਕ ਝੁਕ ਕੇ। ਘਨ ਛਾਏ—ਆਕਾਸ਼ 'ਤੇ ਛਾਏ ਪ੍ਰਭੂ-ਬੱਦਲ! ਬਰਸੁ ਸੁਭਾਏ—ਆਪਣੇ ਭਾਣੇ (ਰਜ਼ਾ) ਵਿਚ ਵਰਸਣਾ ਕਰ। ਪ੍ਰੇਮੁ ਸੁਖਾਵੈ—ਪ੍ਰੇਮ ਸੁਖਾਂਦਾ (ਸੁਖੀ ਕਰਦਾ) ਹੈ। ਵਰਸੈ ਅੰਮ੍ਰਿਤ ਬਾਣੀ—ਅਮਰ ਕਰ ਦੇਣ ਵਾਲੀ ਅਤੇ ਅੰਮ੍ਰਿਤ ਵਰਗੀ ਮਿੱਠੀ ਬਾਣੀ ਦੀ ਵਰਖਾ ਹੁੰਦੀ ਹੈ।

***ਅਰਥ :***

- •• ਪਤੀ-ਪਰਮੇਸ਼ਰ ਨਾਲ ਪ੍ਰੀਤ ਬਣੀ ਹੋਣ ਕਾਰਨ ਅਤੇ ਸ਼ਰਧਾ-ਭਾਵਨੀ ਦੇ ਤੁਫ਼ੈਲ ਸਹਿਜ-ਪਦ ਵਿਚ ਟਿਕੀ ਹੋਈ ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਸੱਜਣ ਜੀ ਮਿਲ ਪਏ, ਫਿਰ ਉਸ ਦੇ ਹਿਰਦੇ ਵਿਚ ਸੁਹਾਵਣੀ ਬੂੰਦਾ-ਬਾਂਦੀ ਵਾਲੀ ਅੰਮ੍ਰਿਤ-ਨਾਮ-ਜਲ ਦੀ ਨਿਰਮਲ ਧਾਰਾ (ਵਰਖਾ) ਨਿਰੰਤਰ ਵਰਸਦੀ ਰਹਿੰਦੀ ਹੈ।
- •• ਸਾਵਧਾਨ ਹੋ ਕੇ (ਪ੍ਰਭੂ-ਪਤੀ ਦੇ) ਗੁਣ ਗਾਇਨ ਕਰਦੀ ਜੀਵ-ਇਸਤ੍ਰੀ ਜਦੋਂ ਪ੍ਰਭੂ-ਪਤੀ ਨੂੰ ਪਿਆਰੀ ਲੱਗ ਜਾਵੇ ਤਦੋਂ ਹੀ ਉਹ ਹਰੀ ਜੀਵ-ਇਸਤ੍ਰੀ ਦੇ ਹਿਰਦੇ ਮੰਦਰ ਵਿਚ ਆ ਵੱਸਦਾ ਹੈ। (ਪ੍ਰਭੂ-ਪਤੀ ਤੋਂ ਵਿਛੜੀ ਹੋਈ ਜੀਵ-ਇਸਤ੍ਰੀ ਆਪਣੇ ਮਨ ਵਿਚ ਸੋਚਦੀ ਹੈ) ਘਰ ਘਰ ਵਿਚ ਪ੍ਰਭੂ-ਪਤੀ ਸੁਹਾਗਣਾਂ ਨੂੰ ਮਾਣਦਾ (ਮਿਲਾਪ ਦਾ ਰਸ ਬਖ਼ਸ਼ਦਾ) ਹੈ, ਭਲਾ! ਮੈਂ ਅਭਾਗਣ ਕਿਉਂ ਕੰਤ ਨੇ ਵਿਸਾਰ ਛੱਡੀ?
- (ਫਿਰ ਉਹ ਜੋਦੜੀ ਕਰਦੀ ਹੈ) ਹੇ ਝੁਕ ਝੁਕ ਕੇ ਆਕਾਸ਼ 'ਤੇ ਛਾਏ ਪ੍ਰਭੂ-ਬੱਦਲ! ਆਪਣੀ ਰਜ਼ਾ ਵਿਚ ਵੱਸਣ ਦੀ ਕਿਰਪਾਲਤਾ ਕਰ, ਮੇਰੇ ਮਨ ਵਿਚ ਅਤੇ ਤਨ ਵਿਚ ਤੇਰਾ ਪ੍ਰੇਮ ਹੀ ਸੁਖਾਂਦਾ (ਸੁਖ ਬਖ਼ਸ਼ਦਾ) ਹੈ।
- ਨਾਨਕ! (ਮੁਹਰ-ਛਾਪ)—ਜਿਸ ਸੁਹਾਗਣ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਪ੍ਰਭੂ-ਪਤੀ ਕਿਰਪਾ ਕਰ ਕੇ ਆ ਵੱਸੇ, ਓਥੇ ਫਿਰ ਅਮਰ ਕਰ ਦੇਣ ਵਾਲੀ, ਅੰਮ੍ਰਿਤ ਵਰਗੀ ਮਿੱਠੀ ਬਾਣੀ ਦੀ ਨਿਰੰਤਰ ਵਰਖਾ ਹੁੰਦੀ ਰਹਿੰਦੀ ਹੈ।੪।

**ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ ॥**
**ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ ॥**
**ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ,**
**ਬਿਰਹਿ ਬਿਰੋਧ ਤਨੁ ਛੀਜੈ ॥**
**ਕੋਕਿਲ ਅੰਬਿ ਸੁਹਾਵੀ ਬੋਲੈ,**
**ਕਿਉ ਦੁਖੁ ਅੰਕਿ ਸਹੀਜੈ ॥**
**ਭਵਰੁ ਭਵੰਤਾ ਫੂਲੀ ਡਾਲੀ,**
**ਕਿਉ ਜੀਵਾ ਮਰੁ ਮਾਏ ॥**
**ਨਾਨਕ, ਚੇਤਿ ਸਹਜਿ ਸੁਖੁ ਪਾਵੈ,**
**ਜੇ ਹਰਿ ਵਰੁ ਘਰਿ ਧਨ ਪਾਏ ॥੫॥** *(ਪੰਨਾ ੧੧੦੮)*

***ਉਚਾਰਣ-ਬੋਧ :***

ਕਿਉ (੨), ਜੀਵਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
ਫੂਲੀ, ਡਾਲੀ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾਂ।

***ਪਦ-ਅਰਥ :***

ਚੇਤੁ ਬਸੰਤੁ—ਖਿੜਾਉ ਵਾਲਾ ਚੇਤਰ ਮਹੀਨਾ। ਭਵਰ—ਭਉਰੇ। ਸੁਹਾਵੜੇ—ਸੋਭਨੀਕ ਲੱਗਦੇ ਹਨ। ਬਨ—ਵਣ, ਰੁੱਖ। ਫੂਲੇ—ਪ੍ਰਫੁੱਲਤ ਹੋਏ ਹਨ। ਮੰਝ—ਵਿਚ। ਬਾਰਿ—ਖੁੱਲ੍ਹੀ ਜੂਹ ਵਿਚ। ਬਾਹੁੜੈ—ਫੇਰਾ ਆ ਪਾਵੇ। ਧਨ—ਜੀਵ-ਇਸਤ੍ਰੀ। ਬਿਰਹਿ ਬਿਰੋਧ—ਵਿਛੋੜੇ ਦੇ ਸੱਲ ਵਿਚ ਬਿਰੁਧਾ (ਉਲਝਿਆ ਹੋਇਆ)। ਤਨੁ ਛੀਜੈ—ਸਰੀਰ ਛਿਜਦਾ ਭਾਵ ਖੀਣ ਹੁੰਦਾ ਹੈ। ਅੰਕਿ—ਹਿਰਦੇ ਵਿਚਲਾ। ਸਹੀਜੈ—ਸਹਾਰਿਆ ਜਾ ਸਕਦਾ ਹੈ। ਭਵੰਤਾ—ਘੁੰਮਰ ਪਾਉਂਦਾ ਹੈ। ਫੂਲੀ ਡਾਲੀ—ਫੁੱਲਾਂ ਨਾਲ ਪ੍ਰਫੁੱਲਤ ਹੋਈ ਡਾਲੀ ਡਾਲੀ ਉੱਤੇ। ਮਰੁ—ਮਰਨਾ (ਮੌਤ)। ਮਾਏ—ਹੇ ਮਾਂ-ਜਾਈ ਸਖੀ! ਸਹਜਿ—ਆਤਮ-ਗਿਆਨ ਦੀ ਅਵਸਥਾ ਵਿਚ ਟਿਕ ਕੇ। ਹਰਿ ਵਰੁ—ਹਰੀ-ਕੰਤ। ਘਰਿ—ਹਿਰਦੇ ਘਰ ਵਿਚ।

***ਅਰਥ :***

●● ਖਿੜਾਉ ਵਾਲਾ ਚੇਤਰ ਮਹੀਨਾ ਭਲਾ ਹੈ, (ਖਿੜੇ ਹੋਏ ਫੁੱਲਾਂ ਉੱਤੇ ਮੌਜਾਂ ਮਾਣਦੇ) ਭਉਰੇ ਸੋਭਨੀਕ ਲੱਗਦੇ ਹਨ। ਖੁੱਲ੍ਹੀ ਜੂਹ ਵਿਚ ਸਾਰੇ ਰੁੱਖ-ਬਿਰਖ

ਪ੍ਰਫੁੱਲਤ ਹੋ ਗਏ ਹਨ, (ਪ੍ਰਕ੍ਰਿਤੀ ਦੀ ਖਿੜਾਉ ਵਾਲੀ ਹਾਲਤ ਵੇਖ ਕੇ ਪ੍ਰਭੂ-ਪਤੀ ਤੋਂ ਵਿਛੜੀ ਜੀਵ-ਇਸਤ੍ਰੀ ਝੂਰਦੀ ਅਤੇ ਲਾਲਸਾ ਕਰਦੀ ਹੈ ਕਿ ਜੇ) ਮੇਰਾ ਪ੍ਰਭੂ-ਪਤੀ ਮੇਰੇ ਹਿਰਦੇ-ਘਰ ਵਿਚ ਫੇਰਾ ਆ ਪਾਵੇ (ਤਾਂ ਮੇਰਾ ਹਿਰਦਾ-ਕਮਲ ਵੀ ਖਿੜ ਪਵੇ)।

- •• (ਜਿਸ) ਹਿਰਦੇ-ਘਰ ਵਿਚ ਪ੍ਰਭੂ-ਪਤੀ ਨਹੀਂ ਆਉਂਦਾ, ਉਹ ਜੀਵ-ਇਸਤ੍ਰੀ ਸੁਖ ਕਿਵੇਂ ਪਾ ਸਕਦੀ ਹੈ ? ਉਸ (ਵਿਜੋਗਣ ਦਾ) ਸਰੀਰ ਵਿਛੋੜੇ ਦੇ ਸੱਲ ਵਿਚ ਉਲਝਿਆ ਹੋਇਆ ਛਿਜਦਾ ਭਾਵ ਖੀਣ ਹੁੰਦਾ ਰਹਿੰਦਾ ਹੈ। ਕੋਇਲ ਅੰਬ ਉੱਤੇ ਬੈਠੀ ਮਿੱਠੇ ਬੋਲ ਬੋਲਦੀ ਸੋਭਨੀਕ ਲੱਗਦੀ ਹੈ, (ਪਰ ਵਿਜੋਗਣ ਜੀਵ-ਇਸਤ੍ਰੀ ਪਾਸੋਂ 'ਪ੍ਰਭੂ-ਪਤੀ' ਦੇ ਵਿਛੋੜੇ ਦਾ) ਹਿਰਦੇ ਵਿਚਲਾ ਦੁੱਖ ਕਿਵੇਂ ਸਹਾਰਿਆ ਜਾ ਸਕਦਾ ਹੈ ? ਭਾਵ ਵਿਜੋਗਣ ਨੂੰ ਕੋਇਲ ਦੇ ਮਿੱਠੇ ਬੋਲ ਵੀ ਦੁਖਦਾਈ ਲੱਗਦੇ ਹਨ।
- ਫੁੱਲਾਂ ਨਾਲ ਪ੍ਰਫੁੱਲਤ ਹੋਈ ਡਾਲੀ ਡਾਲੀ ਉੱਤੇ ਭੌਰਾ (ਮੌਜ-ਮਸਤੀ ਵਿਚ) ਘੁੰਮਰਾਂ ਪਾਉਂਦਾ ਹੈ, (ਪਰ ਮੇਰਾ ਹਿਰਦਾ-ਕਮਲ ਮੁਰਝਾਇਆ ਪਿਆ ਹੈ, ਪਤੀ-ਵਿਜੋਗ ਵਿਚ) ਮੈਂ ਕਿਵੇਂ ਜੀਵਾਂ ? ਹੇ ਮਾਂ-ਜਾਈ ਸਖੀ ! ਇਹ (ਪਤੀ ਦਾ ਵਿਛੋੜਾ ਮੇਰੇ ਲਈ) ਮਰਨ ਹੈ।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਚੇਤਰ ਦੇ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ ਫ਼ੁਰਮਾਉਂਦੇ ਹਨ ਕਿ ਜੇ ਜੀਵ-ਇਸਤ੍ਰੀ ਹਿਰਦੇ-ਘਰ ਵਿਚ ਵੱਸਦੇ ਪ੍ਰਭੂ-ਕੰਤ ਨੂੰ ਪ੍ਰਾਪਤ ਕਰ ਲਵੇ ਤਾਂ ਸਹਿਜ (ਆਤਮ-ਗਿਆਨ ਵਾਲੀ ਅਵਸਥਾ) ਵਿਚ ਟਿਕ ਕੇ ਜੀਵਨ-ਭਰ ਆਤਮ ਸੁਖ ਪ੍ਰਾਪਤ ਕਰ ਸਕਦੀ ਹੈ।੫।

**ਵੈਸਾਖੁ ਭਲਾ, ਸਾਖਾ ਵੇਸ ਕਰੇ ॥**
**ਧਨ ਦੇਖੈ ਹਰਿ ਦੁਆਰਿ, ਆਵਹੁ ਦਇਆ ਕਰੇ ॥**
**ਘਰਿ ਆਉ ਪਿਆਰੇ, ਦੁਤਰ ਤਾਰੇ, ਤੁਧੁ ਬਿਨੁ ਅਢੁ ਨ ਮੋਲੋ ॥**
**ਕੀਮਤਿ ਕਉਣ ਕਰੇ ਤੁਧੁ ਭਾਵਾਂ, ਦੇਖਿ ਦਿਖਾਵੈ ਢੋਲੋ ॥**
**ਦੂਰਿ ਨ ਜਾਨਾ, ਅੰਤਰਿ ਮਾਨਾ, ਹਰਿ ਕਾ ਮਹਲੁ ਪਛਾਨਾ ॥**
**ਨਾਨਕ, ਵੈਸਾਖੀਂ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ ॥੬॥**

*(ਪੰਨਾ ੧੧੦੮)*

***ਉਚਾਰਣ-ਬੋਧ :***

ਜਾਨਾ, ਮਾਨਾ, ਪਛਾਨਾ—ਇਹ ਭੂਤ-ਕਾਲ ਦੀਆਂ ਕ੍ਰਿਆ ਹਨ, ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾਂ।

ਵੈਸਾਖੀਂ—ਅਖ਼ੀਰਲੇ ਸੁਰ ਦੀ ਨਾਸਿਕਤਾ ਦੀ ਸਮਝ ਨਹੀਂ ਪਈ।

***ਪਦ-ਅਰਥ :***

ਸਾਖਾ—ਬਨਸਪਤੀ। ਧਨ—ਜੀਵ-ਇਸਤ੍ਰੀ। ਦੇਖੈ ਹਰਿ ਦੁਆਰਿ—ਆਪਣੇ ਘਰ ਦੇ ਦਰਵਾਜ਼ੇ ਉੱਤੇ ਖੜੀ ਹਰੀ-ਪਤੀ (ਦਾ ਰਾਹ) ਵੇਖਦੀ ਹੈ। ਦੁਤਰ—ਮੁਸ਼ਕਲ ਨਾਲ ਤਰਿਆ ਜਾਣ ਵਾਲਾ ਸੰਸਾਰ-ਸਮੁੰਦਰ। ਅਢੁ—ਅੱਧੀ ਕਉਡੀ। ਮੋਲੋ—ਮੁੱਲ। ਢੋਲੋ—ਪਿਆਰਾ-ਪਤੀ।

***ਅਰਥ :***

- ਵੈਸਾਖ ਮਹੀਨਾ ਭਲਾ ਹੈ, (ਇਸ ਵਿਚ ਸਾਰੀ) ਬਨਸਪਤੀ ਸੁੰਦਰ ਵੇਸ ਧਾਰਨ ਕਰਦੀ ਹੈ। ਜੀਵ-ਇਸਤ੍ਰੀ ਆਪਣੇ ਘਰ ਦੇ ਦਰਵਾਜ਼ੇ 'ਤੇ ਖੜੀ, ਹਰੀ-ਪਤੀ (ਦਾ ਰਾਹ) ਦੇਖਦੀ ਹੈ। (ਅਤੇ ਜੋਦੜੀ ਕਰਦੀ ਹੈ, ਹੇ ਪ੍ਰਭੂ-ਪਤੀ) ਦਇਆ ਕਰ ਕੇ (ਮੇਰੇ ਘਰ) ਆਵੋ।
- ਪਿਆਰੇ ਪ੍ਰਭੂ-ਪਤੀ ਜੀ! ਮੇਰੇ ਹਿਰਦੇ-ਘਰ ਵਿਚ ਆਓ, ਮੈਨੂੰ ਬਿਖਮ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿਓ, ਤੁਹਾਡੇ ਬਿਨਾਂ ਮੇਰਾ ਮੁੱਲ ਅੱਧੀ ਕਉਡੀ ਵੀ ਨਹੀਂ, (ਪਰ) ਜੇ ਮੈਂ (ਆਪਾ-ਸਮਰਪਣ ਕਰ ਕੇ) ਆਪ ਜੀ ਨੂੰ ਪਿਆਰੀ ਲੱਗ ਜਾਵਾਂ ਤਾਂ ਮੇਰੀ ਕੀਮਤ ਕਉਣ ਪਾ ਸਕਦਾ ਹੈ ? ਭਾਵ ਆਪ ਜੀ ਨੂੰ ਪਿਆਰੀ ਲੱਗਦੀ ਮੈਂ ਗੌਰਵਸ਼ੀਲ ਹੋ ਜਾਂਦੀ ਹਾਂ। (ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਪੂਰਨ ਸਤਿਗੁਰੂ) ਜਿਸ ਨੇ ਆਪ ਪਿਆਰੇ-ਹਰੀ ਨੂੰ ਵੇਖਿਆ ਹੈ, ਮੈਨੂੰ ਵੀ ਪਿਆਰਾ-ਹਰੀ ਵਿਖਾ ਦੇਵੇ।
- ਨਾਨਕ! (ਮੁਹਰ-ਛਾਪ) ਲਾ ਕੇ ਵੈਸਾਖ ਦੇ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ ਸਤਿਗੁਰੂ ਜੀ ਫ਼ੁਰਮਾਉਂਦੇ ਹਨ, (ਪੂਰਨ ਸਤਿਗੁਰੂ ਦੇ ਪ੍ਰਸਾਦ ਸਦਕਾ) ਜਿਸ ਜੀਵ-ਇਸਤ੍ਰੀ ਨੇ ਤੈਨੂੰ ਦੂਰ ਨਹੀਂ ਜਾਣਿਆ, ਆਪਣੇ ਅੰਦਰ ਵੱਸਦਾ ਮੰਨਿਆ ਹੈ ਅਤੇ ਤੈਂ ਹਰੀ ਦਾ ਟਿਕਾਣਾ (ਹਿਰਦਾ-ਘਰ) ਪਛਾਣ ਲਿਆ ਹੈ, ਜਿਸ ਦੀ ਸੁਰਤਿ ਗੁਰ-ਸ਼ਬਦ ਵਿਚ ਜੁੜੀ ਹੋਈ ਹੈ

ਅਤੇ ਮਨ ਗੁਰ-ਸ਼ਬਦ ਉੱਤੇ ਪਤੀਜਿਆ ਹੋਇਆ ਹੈ, ਉਹ ਪ੍ਰਭੂ-ਪਤੀ ਨੂੰ ਪ੍ਰਾਪਤ ਕਰ ਲੈਂਦੀ ਹੈ।

**ਮਾਹੁ ਜੇਠੁ ਭਲਾ, ਪ੍ਰੀਤਮੁ ਕਿਉ ਬਿਸਰੈ ॥**
**ਥਲ ਤਾਪਹਿ ਸਰ ਭਾਰ, ਸਾਧਨ ਬਿਨਉ ਕਰੈ ॥**
**ਧਨ ਬਿਨਉ ਕਰੇਦੀ ਗੁਣ ਸਾਰੇਦੀ, ਗੁਣ ਸਾਰੀ ਪ੍ਰਭ ਭਾਵਾ ॥**
**ਸਾਚੈ ਮਹਲਿ ਰਹੈ ਬੈਰਾਗੀ, ਆਵਣ ਦੇਹਿ ਤ ਆਵਾ ॥**
**ਨਿਮਾਣੀ, ਨਿਤਾਣੀ ਹਰਿ ਬਿਨੁ,**
**ਕਿਉ ਪਾਵੈ ਸੁਖ ਮਹਲੀ ॥**
**ਨਾਨਕ, ਜੇਠਿ ਜਾਣੈ ਤਿਸੁ ਜੈਸੀ,**
**ਕਰਮਿ ਮਿਲੈ ਗੁਣ ਗਹਿਲੀ ॥੭॥** *(ਪੰਨਾ ੧੧੦੮)*

***ਉਚਾਰਣ ਬੋਧ :***

ਕਿਉ, ਤਾਪਹਿ, ਭਾਵਾ, ਦੇਹਿ, ਆਵਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਸਾਧਨ—'ਸਾਧਨ' ਜੁੜਤ ਸ਼ਬਦ ਹੈ। 'ਸਾ ਧਨ' ਪਦ-ਛੇਦ ਕਰਨਾ ਦਰੁੱਸਤ ਨਹੀਂ।

ਬਿਨਉ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾਂ।

ਕਰੇਦੀ, ਸਾਰੇਦੀ—'ਰੇ' ਉਚਾਰਣ ਨਾਸਕੀ।

***ਪਦ-ਅਰਥ :***

ਮਾਹੁ—ਮਹੀਨਾ। ਥਲ—ਮਾਰੂਥਲ, ਰੇਤਲੇ ਥਾਂ। ਸਰ—ਵਾਂਗ। ਭਾਰ—ਭੱਠ। ਸਾਧਨ—ਜੀਵ-ਇਸਤ੍ਰੀ। ਬਿਨਉ—ਬੇਨਤੀ, ਜੋਦੜੀ। ਗੁਣ ਸਾਰੇਦੀ—ਗੁਣ ਗਾਉਂਦੀ ਹੈ। ਗੁਣ ਸਾਰੀ—ਗੁਣ ਗਾ ਗਾ ਕੇ। ਸਾਚੈ ਮਹਲਿ—ਸਦਾ-ਥਿਰ ਮਹੱਲ ਵਿਚ। ਰਹੈ ਬੈਰਾਗੀ—ਵੈਰਾਗਵਾਨ ਹੋ ਕੇ ਹੀ ਰਹਿ ਸਕਦੀ ਹੈ। ਨਿਮਾਣੀ—ਮਾਣ ਰਹਿਤ। ਨਿਤਾਣੀ—ਤਾਣ ਰਹਿਤ। ਸੁਖ ਮਹਲੀ—ਸੁਖਦਾਈ, ਮਹੱਲ ਦੇ ਸੁਆਮੀ ਪਤੀ-ਪਰਮੇਸ਼ਰ ਨੂੰ। ਜੇਠਿ—ਜੇਠ ਦੇ ਮਹੀਨੇ ਰਾਹੀਂ ਜਗਿਆਸੂ ਪ੍ਰਤੀ ਗੁਰ-ਉਪਦੇਸ਼ ਅਨੁਸਾਰ। ਕਰਮਿ—ਪ੍ਰਸਾਦ (ਬਖ਼ਸ਼ਸ਼) ਦੁਆਰਾ। ਗੁਣ ਗਹਿਲੀ—ਗੁਣਾਂ ਨੂੰ ਗ੍ਰਹਿਣ ਕਰਨ ਵਾਲੀ।

ਅਰਥ :

- ਜੇਠ ਮਹੀਨਾ ਭਲਾ ਹੈ (ਕਿਉਂਜੁ ਇਹ ਪ੍ਰਭੂ ਦੇ ਹੁਕਮ ਅਧੀਨ ਆਇਆ ਹੈ) ਸੋ, ਇਸ ਮਹੀਨੇ ਵਿਚ ਰਜ਼ਾ ਦਾ ਮਾਲਕ ਪਿਆਰਾ-ਪ੍ਰਭੂ (ਮਨ ਤੋਂ) ਕਿਉਂ ਵਿਸਰੇ ?
- ਰੇਤਲੇ ਇਲਾਕੇ ਭੱਠ ਵਾਂਗ ਤਪ ਰਹੇ ਹਨ (ਬਾਹਰ ਸੂਰਜ ਦੀ ਅਤੇ ਅੰਦਰ ਵਿਕਾਰਾਂ ਦੀ ਤਪਸ਼ ਹੈ। ਇਸ ਤੋਂ ਬਚਣ ਲਈ) ਜੀਵ-ਇਸਤ੍ਰੀ (ਪ੍ਰਭੂ-ਪਤੀ ਦੇ ਚਰਨਾਂ ਵਿਚ) ਬੇਨਤੀ ਕਰਦੀ ਹੈ।

•• ਜੀਵ-ਇਸਤ੍ਰੀ (ਪ੍ਰਭੂ-ਪਤੀ ਦੇ ਚਰਨਾਂ ਵਿਚ) ਬੇਨਤੀ ਕਰਦੀ ਹੈ ਅਤੇ ਨਾਲ ਹੀ ਉਸ ਦੇ ਗੁਣ ਗਾਇਨ ਕਰਦੀ ਹੈ (ਉਸਦੀ ਧਾਰਨਾ ਹੈ ਕਿ) ਪ੍ਰਭੂ-ਪਤੀ ਦੇ ਗੁਣ ਗਾ ਗਾ ਕੇ ਹੀ ਉਸ ਨੂੰ ਪਿਆਰੀ ਲੱਗ ਸਕਦੀ ਹਾਂ। (ਸਦਾ-ਥਿਰ ਪ੍ਰਭੂ-ਪਤੀ ਦੇ) ਸੱਚੇ ਮਹੱਲ ਵਿਚ ਵੈਰਾਗਵਾਨ (ਮਾਇਕੀ ਤ੍ਰਿਸ਼ਨਾ ਤੋਂ ਨਿਰਲੇਪ) ਹੋਈ ਹੋਈ ਜੀਵ-ਇਸਤ੍ਰੀ ਹੀ ਨਿਵਾਸ ਕਰ ਸਕਦੀ ਹੈ (ਸੋ ਬੇਨਤੀ ਕਰਦੀ ਹੈ, ਹੇ ਪ੍ਰੀਤਮ!) ਤੂੰ ਸੱਚੇ ਮਹੱਲ ਵਿਚ ਆਉਣ ਦੇਵੇਂ ਤਾਂ ਹੀ ਆ ਸਕਦੀ ਹਾਂ।

- ਹਰੀ-ਪਤੀ ਬਿਨਾਂ ਜੀਵ-ਇਸਤ੍ਰੀ ਨਿਮਾਣੀ ਅਤੇ ਨਿਤਾਣੀ ਹੋਈ ਪਈ ਹੈ। ਉਹ ਸੁਖਦਾਈ ਮਹੱਲ ਦੇ ਸੁਆਮੀ ਪ੍ਰਭੂ-ਪਤੀ ਨੂੰ ਕਿਵੇਂ ਪ੍ਰਾਪਤ ਕਰ ਸਕਦੀ ਹੈ ?
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਜੇਠ ਦੇ ਮਹੀਨੇ ਰਾਹੀਂ ਜਗਿਆਸੂ ਪ੍ਰਤੀ ਉਪਦੇਸ਼ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੀਵ-ਇਸਤ੍ਰੀ ਰੱਬੀ ਗੁਣ ਗ੍ਰਹਿਣ ਕਰਨ ਵਾਲੀ ਬਣ ਕੇ ਉਸ ਦੀ ਬਖ਼ਸ਼ਸ਼ ਦੁਆਰਾ ਉਸ ਪ੍ਰਭੂ-ਪਤੀ ਵਰਗੀ (ਉਸ ਦਾ ਸਰੂਪ) ਹੀ ਬਣ ਸਕਦੀ ਹੈ।੭।

**ਆਸਾੜੁ ਭਲਾ, ਸੂਰਜੁ ਗਗਨਿ ਤਪੈ ॥**
**ਧਰਤੀ ਦੂਖ ਸਹੈ, ਸੋਖੈ ਅਗਨਿ ਭਖੈ ॥**
**ਅਗਨਿ ਰਸੁ ਸੋਖੈ, ਮਰੀਐ ਧੋਖੈ,**
**ਭੀ ਸੋ ਕਿਰਤੁ ਨ ਹਾਰੇ ॥**
**ਰਥੁ ਫਿਰੈ, ਛਾਇਆ ਧਨ ਤਾਕੈ,**
**ਟੀਡੁ ਲਵੈ ਮੰਝਿ ਬਾਰੇ ॥**

**ਅਵਗਣ ਬਾਧਿ ਚਲੀ ਦੁਖੁ ਆਗੈ,**
**ਸੁਖੁ ਤਿਸੁ ਸਾਚੁ ਸਮਾਲੇ ॥**
**ਨਾਨਕ, ਜਿਸ ਨੋ ਇਹੁ ਮਨੁ ਦੀਆ,**
**ਮਰਣੁ ਜੀਵਣੁ ਪ੍ਰਭ ਨਾਲੇ ॥੮॥** *(ਪੰਨਾ ੧੧੦੮)*

***ਉਚਾਰਣ-ਬੋਧ :***

ਸਮਾਲੇ—'ਮ' ਉਚਾਰਣ ਭਾਰ ਸਹਿਤ 'ਸਮ੍ਹਾਲੇ' ਵਾਂਗ।

***ਪਦ-ਅਰਥ :***

ਆਸਾੜੁ—ਹਾੜ ਦਾ ਮਹੀਨਾ। ਗਗਨਿ—ਆਕਾਸ਼ ਵਿਚ। ਸੋਖੈ—ਸੁਕਾਉਂਦਾ ਹੈ। ਅਗਨਿ ਭਖੈ—ਸੂਰਜ ਦੀ ਅਗਨੀ (ਤਪਸ਼) ਪ੍ਰਚੰਡ ਹੁੰਦੀ ਹੈ। ਮਰੀਐ ਧੋਖੈ—ਤਪਸ਼ ਦੇ ਧੁੜਕੂ ਕਾਰਨ ਮਰਨ-ਮਰਾਣ ਹੋ ਜਾਈਦਾ ਹੈ। ਭੀ—ਤਾਂ ਵੀ। ਕਿਰਤੁ—ਕਰਨ-ਜੋਗ ਕਰਤਬ। ਨ ਹਾਰੇ—ਹਾਰਦਾ-ਹੁਟਦਾ ਨਹੀਂ। ਰਥੁ ਫਿਰੈ—ਸੂਰਜ ਦਾ ਰੱਥ ਚੱਕਰ ਲਾਂਦਾ ਹੈ। ਛਾਇਆ—ਛਾਂ ਵਾਲੀ ਥਾਂ। ਧਨ—ਜੀਵ-ਇਸਤ੍ਰੀ। ਤਾਕੈ—ਤੱਕਦੀ, ਭਾਲਦੀ ਹੈ। ਟੀਡੁ—ਟਿੱਡਾ, ਬੀਂਡਾ। ਲਵੈ—ਲੰਮੀ ਹੇਕ ਲਾ ਕੇ ਟੀਂ ਈਂ ਈਂ... ਬੋਲਦਾ ਹੈ। ਮੰਝਿ ਬਾਰੇ—ਖੁੱਲ੍ਹੀ ਜੂਹ ਵਿਚ। ਅਵਗਣ ਬਾਧਿ—ਅਵਗੁਣ ਪੱਲੇ ਬੰਨ੍ਹ ਕੇ। ਸਾਚੁ ਸਮਾਲੇ—ਸੱਚ (ਨਾਮ) ਨੂੰ ਸਮ੍ਹਾਲਦੀ (ਸਿਮਰਦੀ) ਹੈ।

***ਅਰਥ :***

- •• ਹਾੜ ਮਹੀਨਾ ਭਲਾ ਹੈ (ਕਿਉਂ ਜੁ ਕਰਤਾ ਪੁਰਖ ਦੀ ਰਜ਼ਾ ਵਿਚ ਆਇਆ ਹੈ)। (ਕਰਤਾ ਪੁਰਖ ਦੀ ਰਜ਼ਾ ਅਧੀਨ) ਸੂਰਜ ਆਕਾਸ਼ ਵਿਚ ਤਪਦਾ (ਤਪਸ਼ ਵਰਸਾਂਦਾ) ਹੈ। (ਸੂਰਜ ਦੀ ਤਪਸ਼ ਕਾਰਨ) ਧਰਤੀ ਦੁੱਖ ਸਹਾਰਦੀ ਹੈ, ਸੂਰਜ ਦੀ ਅੱਗ (ਤਪਸ਼) ਪ੍ਰਚੰਡ ਹੁੰਦੀ ਹੈ ਅਤੇ (ਪ੍ਰਕ੍ਰਿਤੀ ਦਾ) ਰਸ (ਪਾਣੀ) ਸੁਕਾਉਂਦੀ ਹੈ।
- •• ਸੂਰਜ ਦੀ ਅੱਗ (ਤਪਸ਼, ਸਾਰੀ ਪ੍ਰਕ੍ਰਿਤੀ ਦਾ) ਰਸ ਸੁਕਾਉਂਦੀ ਹੈ ਅਤੇ ਤਪਸ਼ ਦੇ ਧੁੜਕੂ ਕਾਰਨ ਮਰਨ-ਮਰਾਣ ਹੋ ਜਾਈਦਾ ਹੈ, ਤਾਂ ਵੀ ਉਹ (ਹੁਕਮ ਦੀ ਕਾਰ ਵਿਚ ਬੱਧਾ ਸੂਰਜ) ਆਪਣਾ ਕਰਨ-ਜੋਗ ਕਰਤਬ ਕਰਨ

ਤੋਂ ਹਾਰਦਾ-ਹੁਟਦਾ ਨਹੀਂ। ਜਿਉਂ-ਜਿਉਂ ਸੂਰਜ ਦਾ ਰੱਥ ਚੱਕਰ ਲਾਉਂਦਾ ਹੈ (ਅਤੇ ਤਪਸ਼ ਵਧਦੀ ਹੈ) ਜੀਵ-ਇਸਤ੍ਰੀ ਛਾਂ ਵਾਲੀ ਥਾਂ ਵੇਖਦੀ ਭਾਲਦੀ ਹੈ, ਬੀਂਡਾ (ਵੀ ਤਪਸ਼ ਦਾ ਸਤਾਇਆ ਹੋਇਆ) ਖੁੱਲ੍ਹੀ ਜੂਹ ਵਿਚ ਲੰਮੀ ਹੇਕ ਲਾ ਕੇ ਟੀਂ ਈਂ ਈਂ... ਬੋਲਦਾ ਹੈ।

•• ਜਿਹੜੀ ਜੀਵ-ਇਸਤ੍ਰੀ ਅਉਗਣ ਪੱਲੇ ਬੰਨ੍ਹ ਕੇ (ਜੀਵਨ ਵਿਚ) ਵਿਚਰਦੀ ਹੈ, ਉਸ ਨੂੰ ਦੁੱਖ ਹੀ ਦੁੱਖ ਸਾਹਮਣੇ ਆਉਂਦਾ ਹੈ, ਸੁਖ ਉਸ ਜੀਵ-ਇਸਤ੍ਰੀ ਨੂੰ ਮਿਲਦਾ ਹੈ, ਜੋ ਸੱਚ (ਨਾਮ) ਸਿਮਰਦੀ ਹੈ। ਪਦੇ ਦੇ ਅੰਤ ਵਿਚ 'ਨਾਨਕ' ਮੂਹਰ-ਛਾਪ ਲਾ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਵੱਲੋਂ ਇਹ (ਸੱਚ ਸਮ੍ਹਾਲਣ ਵਾਲਾ ਮਨ ਦਿੱਤਾ ਹੋਇਆ ਹੈ) ਉਸ ਦਾ ਜੀਉਣਾ ਅਤੇ ਮਰਨਾ ਪ੍ਰਭੂ ਨਾਲ ਹੀ ਹੁੰਦਾ ਹੈ, ਭਾਵ ਉਸ ਲਈ ਪ੍ਰਭੂ ਦਾ ਚਿੱਤ ਵਿਚ ਵੱਸਣਾ ਜੀਵਣਾ ਹੈ ਅਤੇ ਪ੍ਰਭੂ ਦਾ ਚਿੱਤ ਵਿੱਚੋਂ ਵਿਸਰ ਜਾਣਾ ਮਰਨਾ।੮।

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ੍ ਧ੍ਯਾਵਣਹ ॥**

*(ਗਾਥਾ ਮ: ੫, ਪੰਨਾ ੧੩੬੧)*

**ਸਾਵਣਿ ਸਰਸ ਮਨਾ, ਘਣ ਵਰਸਹਿ ਰੁਤਿ ਆਏ ॥**
**ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ ॥**
**ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ,**
**ਦਾਮਨਿ ਚਮਕਿ ਡਰਾਏ ॥**
**ਸੇਜ ਇਕੇਲੀ, ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ ॥**
**ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ ॥**
**ਨਾਨਕ, ਸਾ ਸੋਹਾਗਣਿ ਕੰਤੀ, ਪਿਰ ਕੈ ਅੰਕਿ ਸਮਾਵਏ ॥੯॥**

*(ਪੰਨਾ ੧੧੦੮)*

***ਉਚਾਰਣ-ਬੋਧ :***

ਵਰਸਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।
ਨੀਦ—'ਨੀ' ਉਚਾਰਣ ਵਿਸ਼ੇਸ਼ ਨਾਸਿਕਤਾ ਸਹਿਤ।
ਸਹੁ—'ਸ' ਉਚਾਰਣ ਵਿਸ਼ੇਸ਼ ਧੁਨੀ 'ਸ਼' ਵਾਂਗ।

*ਪਦ-ਅਰਥ :*

ਸਾਵਣਿ—ਸਉਣ ਦੇ ਮਹੀਨੇ ਵਿਚ। ਸਰਸ...ਰੁਤਿ—ਖੇੜੇ ਵਾਲੀ ਰੁੱਤ। ਘਣ—ਬੱਦਲ। ਵਰਸਹਿ...ਆਇ—ਆ ਬਰਸਦੇ ਹਨ। ਮਨਿ ਤਨਿ ਸਹੁ ਭਾਵੈ—ਮਨ ਕਰਕੇ, ਤਨ ਕਰਕੇ ਪਤੀ ਪਿਆਰਾ ਲੱਗਦਾ ਹੈ। ਪਿਰ ਪਰਦੇਸਿ ਸਿਧਾਏ—ਪ੍ਰਭੂ-ਪਤੀ ਜੀ ਪਰਦੇਸ ਵਿਚ ਗਏ ਹੋਏ ਹਨ। ਮਰੀਐ ਹਾਵੈ—ਪਤੀ-ਵਿਜੋਗ ਦੇ ਸੱਲ ਕਾਰਨ ਮਰਣ-ਮਰਾਣ ਹੋ ਜਾਈਦਾ ਹੈ। ਦਾਮਨਿ—ਬਿਜਲੀ। ਖਰੀ ਦੁਹੇਲੀ—ਬਹੁਤ ਦੁਖੀ। ਮਰਣੁ—ਮਰਣ ਤੁੱਲ। ਮਾਏ—ਹੇ ਮਾਂ-ਜਾਈ ਸਖੀ! ਕਾਪੜੁ—ਲਿਬਾਸ। ਤਨਿ ਨ ਸੁਖਾਵਏ—ਸਰੀਰ ਉੱਤੇ ਪਾਇਆ ਸੁਖਾਂਦਾ (ਸੁਖ ਬਖ਼ਸ਼ਦਾ) ਨਹੀਂ। ਸਾ ਸੋਹਾਗਣਿ ਕੰਤੀ—ਉਹ ਸੋਭਾ ਵਾਲੀ ਸੁਹਾਗਵੰਤੀ ਨਾਰੀ ਹੈ। ਪਿਰ ਕੈ ਅੰਕਿ—ਪ੍ਰਭੂ-ਪਤੀ ਦੇ ਪ੍ਰੇਮ-ਕਲਾਵੇ (ਗਲਵੱਕੜੀ) ਵਿਚ।

*ਅਰਥ :*

- •• ਹੇ ਮਨ! ਸਾਵਣ ਵਿਚ ਖੇੜੇ ਵਾਲੀ ਰੁੱਤੇ ਬੱਦਲ ਆ ਬਰਖਾ ਦੀ ਝੜੀ ਲਾਉਂਦੇ ਹਨ। (ਵਿਜੋਗਣ ਜੀਵ-ਇਸਤ੍ਰੀ ਆਪਣੇ ਮਨ ਵਿਚ ਸੋਚਦੀ ਹੈ) ਅਜਿਹੀ ਸੁਹਾਵਣੀ ਰੁੱਤ ਵਿਚ ਮੈਨੂੰ ਮਨ ਕਰਕੇ, ਤਨ ਕਰਕੇ ਪ੍ਰਭੂ-ਪਤੀ ਪਿਆਰਾ ਲੱਗਦਾ ਹੈ (ਪਰ ਮੇਰੇ ਅਉਗੁਣਾਂ ਕਰਕੇ) ਪਤੀ-ਪਰਮੇਸ਼ਰ ਜੀ ਪਰਦੇਸ ਵਿਚ ਚਲੇ ਗਏ ਹਨ, ਭਾਵ ਮੈਨੂੰ ਵਿਛੋੜਾ ਦੇ ਗਏ ਹਨ।
- ਜਦੋਂ ਪਤੀ-ਪਰਮੇਸ਼ਰ ਘਰ ਵਿਚ ਨਾ ਆਵੇ ਤਾਂ ਪਤੀ-ਵਿਜੋਗ ਦੇ ਸੱਲ ਕਾਰਨ ਮਰਨ-ਮਰਾਣ ਹੋਏ ਰਹੀਦਾ ਹੈ। (ਆਕਾਸ਼ ਵਿਚ) ਬਿਜਲੀ ਚਮਕਦੀ ਹੈ, ਮਾਨੋ ਘੂਰ-ਘੂਰ ਕੇ ਡਰਾਉਂਦੀ ਹੈ।
- (ਪ੍ਰਭੂ-ਪਤੀ ਦੀ ਮੌਜੂਦਗੀ ਬਿਨਾਂ) ਸੇਜਾ ਉੱਤੇ ਇਕੱਲੀ ਬੈਠੀ ਜੀਵ-ਇਸਤ੍ਰੀ ਮਨ ਕਰਕੇ ਬਹੁਤ ਦੁਖੀ ਹੁੰਦੀ ਹੈ (ਅਤੇ ਉੱਭੇ ਸਾਹ ਲੈ ਲੈ ਕੇ ਆਖਦੀ ਹੈ) ਹੇ ਮਾਂ-ਜਾਈ ਸਖੀ! ਇਹ (ਵਿਛੋੜੇ ਦਾ) ਦੁੱਖ ਮੇਰੇ ਲਈ ਮਰਨ ਸਮਾਨ ਹੋ ਗਿਆ ਹੈ।
- ਦੱਸੋ! ਹਰੀ-ਪਤੀ ਤੋਂ ਬਗ਼ੈਰ (ਜੀਵ-ਇਸਤ੍ਰੀ ਨੂੰ) ਨੀਂਦਰ ਅਤੇ ਭੁੱਖ ਕਿਵੇਂ ? ਤਨ ਉੱਤੇ ਪਾਇਆ ਸੁੰਦਰ ਪੁਸ਼ਾਕਾ (ਲਿਬਾਸ) ਵੀ ਸੁਖਾਂਦਾ ਨਹੀਂ (ਸਗੋਂ ਵੱਢੂੰ-ਵੱਢੂੰ ਕਰਦਾ ਹੈ)।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਫ਼ੁਰਮਾਉਂਦੇ

ਹਨ, ਉਹ ਸੋਭਾ ਵਾਲੀ ਸੁਹਾਗਵੰਤੀ ਨਾਰੀ ਹੈ, ਜੋ ਪ੍ਰਭੂ-ਪਤੀ ਦੇ ਪ੍ਰੇਮ-ਕਲਾਵੇ (ਗਲਵੱਕੜੀ) ਵਿਚ ਸਮਾਈ ਰਹਿੰਦੀ ਹੈ।੯।

**ਭਾਦਉ ਭਰਮਿ ਭੁਲੀ, ਭਰਿ ਜੋਬਨਿ ਪਛੁਤਾਣੀ ॥**
**ਜਲ ਥਲ ਨੀਰਿ ਭਰੇ, ਬਰਸ ਰੁਤੇ ਰੰਗੁ ਮਾਣੀ ॥**
**ਬਰਸੈ ਨਿਸਿ ਕਾਲੀ, ਕਿਉ ਸੁਖੁ ਬਾਲੀ, ਦਾਦਰ ਮੋਰ ਲਵੰਤੇ ॥**
**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ, ਭੁਇਅੰਗਮ ਫਿਰਹਿ ਡਸੰਤੇ ॥**
**ਮਛਰ ਡੰਗ, ਸਾਇਰ ਭਰ ਸੁਭਰ,**
**ਬਿਨੁ ਹਰਿ ਕਿਉ ਸੁਖੁ ਪਾਈਐ ॥**
**ਨਾਨਕ ਪੂਛਿ ਚਲਉ ਗੁਰ ਅਪੁਨੇ,**
**ਜਹ ਪ੍ਰਭੁ ਤਹ ਹੀ ਜਾਈਐ ॥੧੦॥** *(ਪੰਨਾ ੧੧੦੮)*

***ਉਚਾਰਣ-ਬੋਧ :***

ਫਿਰਹਿ, ਕਿਉ, ਜਹ, ਤਹ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।
ਜਹ, ਤਹ—ਅੰਤਲੇ 'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।

***ਪਦ-ਅਰਥ :***

ਭਰਮਿ ਭੁਲੀ—ਭਰਮ-ਭੁਲੇਖੇ ਵਿਚ ਪੈ ਕੇ ਸਹੀ ਜੀਵਨ-ਰਾਹ ਤੋਂ ਭਟਕ ਗਈ। ਭਰਿ ਜੋਬਨਿ—ਪੂਰਨ ਜਵਾਨੀ ਦੀ ਅਵਸਥਾ ਵਿਚ। ਪਛੁਤਾਣੀ—ਪਛਤਾਈ। ਜਲ ਥਲ—ਜਲ-ਸਥਾਨ, ਨਦੀਆਂ-ਨਾਲੇ, ਸਰੋਵਰ, ਟੋਭੇ, ਆਦਿ। ਨੀਰਿ—ਪਾਣੀ ਨਾਲ। ਬਰਸ ਰੁਤੇ ਰੰਗੁ ਮਾਣੀ—ਬਰਖਾ ਦੀ ਰੁੱਤ ਰੰਗ ਮਾਣਨ ਜੋਗ ਹੈ। ਨਿਸਿ ਕਾਲੀ—ਕਾਲੀ ਰਾਤੇ। ਬਾਲੀ—ਇਸਤ੍ਰੀ। ਦਾਦਰ—ਡੱਡੂ। ਲਵੰਤੇ—(ਆਪੋ-ਆਪਣੀ ਬੋਲੀ) ਬੋਲਦੇ ਹਨ। ਚਵੈ—ਚਉਂਦਾ, ਭਾਵ ਬੋਲਦਾ ਹੈ। ਭੁਇਅੰਗਮ—ਸੱਪ। ਫਿਰਹਿ ਡਸੰਤੇ—ਡੰਗ ਮਾਰਦੇ ਫਿਰਦੇ ਹਨ। ਸਾਇਰ—ਸਮੁੰਦਰ, ਸਰੋਵਰ। ਭਰ ਸੁਭਰ—ਨਕਾ-ਨੱਕ ਭਰੇ ਪਏ ਹਨ। ਜਹ—ਜਿਥੇ। ਤਹ—ਤਿਥੇ। ਪੂਛਿ ਚਲਉ ਗੁਰ ਅਪੁਨੇ—ਜੇ ਜੀਵ-ਇਸਤ੍ਰੀ ਗੁਰੂ ਨੂੰ ਪੁੱਛ ਕੇ ਚੱਲੇ।

***ਅਰਥ :***

- (ਪ੍ਰਭੂ-ਰਜ਼ਾ ਵਿਚ ਆਇਆ) ਭਾਦਉ (ਭਾਦਰੋਂ) ਦਾ ਮਹੀਨਾ (ਭਲਾ ਹੈ)।

ਪਰ ਪੂਰਨ ਜਵਾਨੀ ਦੀ ਅਵਸਥਾ ਵਿਚ ਜੀਵ-ਇਸਤ੍ਰੀ ਭਰਮ-ਭੁਲੇਖੇ (ਕਿ ਬਾਹਰਲੀ ਚਟਕ-ਮਟਕ ਵਾਲਾ ਦ੍ਰਿਸ਼ਟਮਾਨ ਸੰਸਾਰ ਸਤਿ ਹੈ) ਕਾਰਨ (ਦ੍ਵੈਤਾ-ਭਾਵ ਵਿਚ ਗ੍ਰਸਤ ਹੋ ਕੇ ਅਤੇ ਜਵਾਨੀ ਅਜਾਈਂ ਗਵਾ ਕੇ) ਅੰਤ ਨੂੰ ਪਛਤਾਈ।

- ਜਲ-ਸਥਾਨ (ਨਦੀਆਂ-ਨਾਲੇ, ਸਰੋਵਰ, ਟੋਭੇ, ਆਦਿ) ਪਾਣੀ ਨਾਲ ਭਰੇ ਪਏ ਹਨ, ਇਹ ਬਰਖਾ ਦੀ ਰੁੱਤ (ਸੁੰਦਰ ਰਚਨਾ ਦੇ ਸੁਆਮੀ, ਸੁੰਦ੍ਰਾਵਲੇ ਪ੍ਰਭੂ ਨਾਲ ਪ੍ਰੀਤ ਪਾ ਕੇ ਉਸਦਾ) ਪਿਆਰ-ਰੰਗ ਮਾਣਨ ਜੋਗ ਹੈ।
- (ਸੁਹਾਵਣੀ) ਬਰਖਾ ਹੁੰਦੀ ਹੈ, ਪਰ ਰਾਤ ਕਾਲੀ ਹੈ (ਜੋ ਇਕੱਲੀ ਜੀਵ-ਇਸਤ੍ਰੀ ਨੂੰ ਡਰਾਉਣੀ ਲੱਗਦੀ ਹੈ), ਡੱਡੂ ਅਤੇ ਮੋਰ (ਮੌਜ-ਮਸਤੀ ਵਿਚ) ਆਪੋ-ਆਪਣੀ ਬੋਲੀ ਬੋਲਦੇ ਹਨ, ਪਰ (ਪਤੀ ਤੋਂ ਵਿਛੜੀ) ਇਸਤ੍ਰੀ ਨੂੰ ਸੁੱਖ ਕਿਵੇਂ ਹੋ ਸਕਦਾ ਹੈ ?
- ਪਪੀਹਾ ਬੋਲ ਕੇ ਪ੍ਰਿਉ-ਪ੍ਰਿਉ ਦੀ ਟੇਰ-ਪੁਕਾਰ ਕਰਦਾ ਹੈ (ਪਰ ਇਹ ਵਿਜੋਗਣ ਜੀਵ-ਇਸਤ੍ਰੀ ਦੀ ਬਿਰਹਾ-ਪੀੜਾ ਨੂੰ ਹੋਰ ਪ੍ਰਚੰਡ ਕਰਦਾ ਹੈ)। ਦੂਜੇ ਪਾਸੇ ਰੱਬੀ ਰਜ਼ਾ ਵਿਚ ਸੱਪ ਸ਼ੂਕਦੇ ਹਨ ਅਤੇ ਡੰਗ ਮਾਰਦੇ ਫਿਰਦੇ ਹਨ (ਅਤੇ ਜੀਵ-ਇਸਤ੍ਰੀ ਦੇ ਮਨ ਵਿਚ ਭੈਅ ਦੀ ਸਥਿਤੀ ਪੈਦਾ ਕਰਦੇ ਹਨ)।
- ਨਦੀਆਂ-ਨਾਲੇ, ਸਰੋਵਰ ਅਤੇ ਟੋਭੇ ਸਾਰੇ ਨਕਾ-ਨੱਕ ਭਰੇ ਹੋਏ ਹਨ (ਜਿਨ੍ਹਾਂ ਨੂੰ ਛੂਹ ਕੇ ਆਈ ਪਉਣ ਵਾਤਾਵਰਣ ਨੂੰ ਸੁਹਾਵਣਾ ਬਣਾਉਂਦੀ ਹੈ, ਪਰ ਇਹ ਸੁਹਾਵਣਾ ਦ੍ਰਿਸ਼ ਵਿਜੋਗਣ ਦੀ ਬਿਰਹਾ-ਪੀੜਾ ਨੂੰ ਵਧੇਰੇ ਪ੍ਰਚੰਡ ਕਰਦਾ ਹੈ) ਦੂਜੇ ਪਾਸੇ ਮੱਛਰ ਡੰਗ ਮਾਰ ਮਾਰ ਕੇ ਦੁਖੀ ਜੀਵ-ਇਸਤ੍ਰੀ ਨੂੰ ਹੋਰ ਦੁਖੀ ਕਰਦੇ ਹਨ। ਅਜਿਹੀ ਦੁਖਦਾਈ ਦਸ਼ਾ ਵਿਚ ਪ੍ਰਭੂ-ਪਤੀ ਤੋਂ ਬਗ਼ੈਰ ਸੁੱਖ ਕਿਵੇਂ ਪ੍ਰਾਪਤ ਹੋ ਸਕਦਾ ਹੈ ?
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ ਜੇ ਜੀਵ-ਇਸਤ੍ਰੀ ਜੀਵਨ ਵਿਚ ਆਪਣੇ ਗੁਰਦੇਵ ਨੂੰ ਪੁੱਛ ਕੇ, ਭਾਵ ਗੁਰਦੇਵ ਦੀ ਅਗਵਾਈ ਵਿਚ ਚੱਲੇ ਤਾਂ ਸੁਖੈਨ ਹੀ ਜਿਥੇ ਪ੍ਰਭੂ-ਪਤੀ ਵੱਸਦਾ ਹੈ, ਉਥੇ ਚਲੇ ਜਾਈਦਾ ਹੈ (ਭਾਵ, ਪ੍ਰਭੂ-ਪਤੀ ਨਾਲ ਮਿਲਾਪ ਦਾ ਇਹ ਸੁਖੈਨ ਅਤੇ ਸਹੀ ਢੰਗ ਹੈ)।੧੦।

**ਅਸੁਨਿ ਆਉ ਪਿਰਾ, ਸਾਧਨ ਝੂਰਿ ਮੁਈ ॥**
**ਤਾ ਮਿਲੀਐ ਪ੍ਰਭ ਮੇਲੇ, ਦੂਜੈ ਭਾਇ ਖੁਈ ॥**
**ਝੂਠਿ ਵਿਗੁਤੀ, ਤਾ ਪਿਰ ਮੁਤੀ, ਕੁਕਹ ਕਾਹ ਸਿ ਫੁਲੇ ॥**
**ਆਗੈ ਘਾਮ, ਪਿਛੈ ਰੁਤਿ ਜਾਡਾ, ਦੇਖਿ ਚਲਤ ਮਨੁ ਡੋਲੇ ॥**
**ਦਹ ਦਿਸਿ ਸਾਖ ਹਰੀ ਹਰੀਆਵਲ, ਸਹਜਿ ਪਕੈ ਸੋ ਮੀਠਾ ॥**
**ਨਾਨਕ, ਅਸੁਨਿ ਮਿਲਹੁ ਪਿਆਰੇ, ਸਤਿਗੁਰ ਭਏ ਬਸੀਠਾ ॥੧੧॥**

*(ਪੰਨੇ ੧੧੦੮-੦੯)*

***ਉਚਾਰਣ-ਬੋਧ :***

ਦਹ, ਸਹਜਿ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।
ਤਾ—ਉਚਾਰਣ ਨਾਸਿਕਤਾ ਸਹਿਤ 'ਤਾਂ' ਵਾਂਗ।

***ਪਦ-ਅਰਥ :***

ਅਸੁਨਿ—ਅੱਸੂ ਮਹੀਨੇ ਵਿਚ। ਪਿਰਾ—ਹੇ ਪ੍ਰਭੂ-ਪਤੀ! ਸਾਧਨ—ਜੀਵ-ਇਸਤ੍ਰੀ। ਝੂਰਿ ਮੁਈ—ਝੂਰ ਝੂਰ ਕੇ, ਹਉਕੇ ਲੈ ਲੈ ਕੇ ਮਰਨ-ਮਰਾਣ ਹੋ ਗਈ ਹੈ। ਦੂਜੈ ਭਾਇ—ਦ੍ਵੈਤਾ-ਭਾਵ ਵਿਚ ਫਸ ਕੇ ਭਾਵ ਪ੍ਰਭੂ ਨੂੰ ਛੱਡ ਕੇ, ਮਾਇਆ ਵਿਚ ਪਿਆਰ ਪਾ ਕੇ। ਖੁਈ—ਕੁਰਾਹੇ ਪਈ ਹੋਈ। ਝੂਠਿ—ਝੂਠ ਵਿਚ ਫਸ ਕੇ। ਵਿਗੁਤੀ—ਖੱਜਲ ਖੁਆਰ ਹੋਈ। ਮੁਤੀ—ਛੁੱਟੜ ਕੀਤੀ। ਕੁਕਹ ਕਾਹ—ਪਿਲਛੀ ਅਤੇ ਕਾਹੀ। ਫੁਲੇ—ਪ੍ਰਫੁੱਲਤ ਹੋਏ ਹਨ। ਆਗੈ—ਇਸ ਤੋਂ ਪਹਿਲਾਂ। ਘਾਮ—ਤਪਸ਼ ਤੇ ਹੁੱਸੜ। ਪਿਛੈ—ਘਾਮ ਤੋਂ ਪਿੱਛੋਂ ਭਾਵ ਆਉਣ ਵਾਲੇ ਸਮੇਂ ਵਿਚ। ਜਾਡਾ—ਸਰਦੀ ਦਾ ਮੌਸਮ। ਚਲਤ—ਅਦਭੁੱਤ ਕੌਤਕ। ਦਹ ਦਿਸਿ—ਦਸੀਂ ਪਾਸੀਂ। ਸਾਖ—ਬਨਸਪਤੀ। ਸਹਜਿ—ਸਹਜੇ, ਕੁਦਰਤੀ ਤੌਰ 'ਤੇ। ਬਸੀਠਾ—ਵਿਚੋਲਾ।

***ਅਰਥ :***

•• ਅੱਸੂ ਮਹੀਨੇ ਵਿਚ (ਵਿਜੋਗਣ ਜੀਵ-ਇਸਤ੍ਰੀ ਮਿੰਨਤ-ਜੋਦੜੀ ਕਰਦੀ ਹੈ) ਹੇ ਪ੍ਰਭੂ-ਪਤੀ! (ਕਿਰਪਾ ਕਰ ਕੇ) ਮੇਰੇ ਹਿਰਦੇ-ਘਰ ਵਿਚ ਆ ਵੱਸ, (ਤੇਰੇ ਵਿਜੋਗ ਵਿਚ) ਤੇਰੀ ਦਾਸੀ, ਜੀਵ-ਇਸਤ੍ਰੀ ਝੁਰ ਝੁਰ ਕੇ ਮਰਨ-ਮਰਾਣ

ਹੋਈ ਪਈ ਹੈ। ਪਰ ਪ੍ਰਭੂ-ਪਤੀ ਨੂੰ ਤਾਂ ਹੀ ਮਿਲ ਸਕੀਦਾ ਹੈ, ਜੇ ਉਹ ਕਿਰਪਾ ਕਰ ਕੇ ਮੇਲ ਲਵੇ (ਇਸ ਵਾਸਤੇ ਆਪਾ ਨਿਵਾਰ ਕੇ ਏਕੈ-ਭਾਇ ਹੋਣਾ ਮੁੱਢਲੀ ਸ਼ਰਤ ਹੈ, ਪਰ) ਜੀਵ-ਇਸਤ੍ਰੀ ਤਾਂ ਦ੍ਵੈਤਾ-ਭਾਵ ਵਿਚ ਗ੍ਰਸਤ ਹੋ ਕੇ ਕੁਰਾਹੇ ਪਈ ਹੋਈ ਹੈ।

- ਜੀਵ-ਇਸਤ੍ਰੀ ਝੂਠ ਵਿਚ ਪਰਵਿਰਤ ਹੋਣ ਕਾਰਨ ਖੱਜਲ-ਖ਼ੁਆਰ ਹੋਈ ਹੈ, ਤਾਂ ਹੀ ਪਤੀ ਦੀ ਛੁੱਟੜ ਕੀਤੀ ਹੋਈ ਹੈ, ਜੰਗਲ ਵਿਚ ਪਿਲਛੀ ਤੇ ਕਾਹੀ ਵਰਗੇ ਮਾੜੇ ਬੂਟੇ ਪ੍ਰਫੁੱਲਤ ਹੋ ਗਏ ਹਨ (ਪਰ ਇਸ ਅਭਾਗਣ ਦੇ ਜੀਵਨ ਵਿਚ ਅਉਗਣਾਂ ਕਾਰਨ ਖਿੜਾਉ ਨਹੀਂ ਆਇਆ)।
- ਇਸ ਤੋਂ ਪਹਿਲਾਂ ਤਪਸ਼ ਤੇ ਹੁੱਸੜ (ਨੇ ਵਿਜੋਗ ਦੀ ਪੀੜਾ ਵਿਚ ਵਾਧਾ ਕੀਤਾ ਹੋਇਆ ਸੀ) ਅਤੇ ਇਸ ਰੁੱਤ ਤੋਂ ਪਿੱਛੋਂ ਸਰਦੀ ਦਾ ਮੌਸਮ ਆਉਣ ਵਾਲਾ ਹੈ। ਇਨ੍ਹਾਂ ਤੀਖਣ ਰੁੱਤਾਂ ਦੇ ਬਦਲਾਵ ਦੀ ਅਦਭੁੱਤ ਲੀਲ੍ਹਾ ਵੇਖ-ਵੇਖ ਕੇ ਛੁੱਟੜ ਇਸਤ੍ਰੀ ਦਾ ਮਨ ਡੁਲਾਇਮਾਨ ਹੁੰਦਾ ਹੈ।
- ਦਸੀਂ ਪਾਸੀਂ ਬਨਸਪਤੀ ਹਰੀ ਭਰੀ ਹੋਈ ਪਈ ਹੈ, ਹਰ ਪਾਸੇ ਹਰਿਆਵਲ ਪਸਰੀ ਹੋਈ ਹੈ, (ਕੁਦਰਤ ਦਾ ਇਹ ਅਟੱਲ ਨੇਮ ਹੈ ਕਿ ਬਨਸਪਤੀ ਹੋਵੇ ਜਾਂ ਮਨੁੱਖੀ ਜੀਵਨ) ਜੋ ਫਲ ਸਹਿਜੇ-ਸਹਿਜੇ ਪੱਕਦਾ ਹੈ, ਉਹ ਮਿੱਠਾ ਹੁੰਦਾ ਹੈ।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਅੱਸੂ ਦੇ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ ਜੀਵਾਂ ਨੂੰ ਅਰਦਾਸ ਕਰਨ ਦਾ ਵਲ ਸਿਖਾਉਂਦੇ ਹੋਏ ਜੀਵ-ਇਸਤ੍ਰੀ ਵਲੋਂ ਬੇਨਤੀ ਕਰਦੇ ਹਨ—ਹੇ ਪਿਆਰੇ ਪ੍ਰੀਤਮ ! ਮੈਨੂੰ ਆ ਮਿਲੋ, ਹੁਣ ਸਤਿਗੁਰੂ ਜੀ ਮੇਰੇ ਵਿਚੋਲੇ ਬਣ ਗਏ ਹਨ (ਭਾਵ, ਮੈਂ ਆਪਣਾ ਆਪਾ ਸਤਿਗੁਰੂ ਜੀ ਨੂੰ ਸਮਰਪਿਤ ਕਰ ਕੇ ਉਹਨਾਂ ਨੂੰ ਪਤੀ-ਪਰਮੇਸ਼ਰ ਦੇ ਮਿਲਾਪ ਦਾ ਵਸੀਲਾ ਬਣਾ ਲਿਆ ਹੈ)।੧੧।

**ਕਤਕਿ ਕਿਰਤੁ ਪਇਆ, ਜੋ ਪ੍ਰਭ ਭਾਇਆ ॥**
**ਦੀਪਕੁ ਸਹਜਿ ਬਲੈ, ਤਤਿ ਜਲਾਇਆ ॥**
**ਦੀਪਕ ਰਸ ਤੇਲੋ, ਧਨ ਪਿਰ ਮੇਲੋ, ਧਨ ਓਮਾਹੈ ਸਰਸੀ ॥**
**ਅਵਗਣ ਮਾਰੀ, ਮਰੈ ਨ ਸੀਝੈ, ਗੁਣਿ ਮਾਰੀ ਤਾ ਮਰਸੀ ॥**

**ਨਾਮੁ ਭਗਤਿ ਦੇ ਨਿਜ ਘਰਿ ਬੈਠੇ,**
**ਅਜਹੁ ਤਿਨਾੜੀ ਆਸਾ॥**
**ਨਾਨਕ, ਮਿਲਹੁ ਕਪਟ ਦਰ ਖੋਲਹੁ,**
**ਏਕ ਘੜੀ ਖਟੁ ਮਾਸਾ॥੧੨॥** *(ਪੰਨਾ ੧੧੦੯)*

***ਉਚਾਰਣ-ਬੋਧ :***

ਅਜਹੁ, ਤਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।
ਤਿਨਾੜੀ—'ਨ' ਉਚਾਰਣ ਭਾਰ ਸਹਿਤ 'ਤਿਨ੍ਹਾੜੀ' ਵਾਂਗ।
ਕਪਟ—'ਟ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ 'ਕਪੱਟ' ਵਾਂਗ।

***ਪਦ-ਅਰਥ :***

ਕਤਕਿ—ਕੱਤਕ ਦੇ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ। ਕਿਰਤੁ—ਜੀਵਨ ਵਿਚ ਕੀਤੇ ਜਾਣ ਵਾਲੇ ਕਰਮਾਂ ਦਾ ਕਰਮ-ਲੇਖ। ਪ੍ਰਭ ਭਾਇਆ—ਪ੍ਰਭੂ ਨੂੰ ਚੰਗਾ ਲੱਗਾ। ਦੀਪਕੁ—ਗਿਆਨ-ਦੀਵਾ। ਸਹਜਿ ਬਲੈ—ਨਿਰਯਤਨ, ਇਕ-ਰਸ ਬਲ ਪੈਂਦਾ ਹੈ। ਤਤਿ ਜਲਾਇਆ—(ਜੇਕਰ) ਬ੍ਰਹਮ-ਵੀਚਾਰ ਨਾਲ ਬਾਲਿਆ ਜਾਵੇ। ਦੀਪਕ ਰਸ ਤੇਲੋ—ਗਿਆਨ ਦੀਵੇ (ਨੂੰ ਜਗਾਣ ਲਈ) ਪ੍ਰੇਮ ਦਾ ਤੇਲ ਲੋੜੀਂਦਾ ਹੈ। ਧਨ ਪਿਰ ਮੇਲੋ—ਫਿਰ ਜੀਵ-ਇਸਤ੍ਰੀ ਦਾ ਪਤੀ-ਪਰਮੇਸ਼ਰ ਨਾਲ ਮੇਲ ਹੋ ਜਾਂਦਾ ਹੈ। ਓਮਾਹੈ—ਚਾਅ-ਉਤਸ਼ਾਹ ਨਾਲ। ਸਰਸੀ—ਖਿੜੀ ਰਹਿੰਦੀ ਹੈ। ਅਵਗਣ ਮਾਰੀ, ਮਰੈ ਨ ਸੀਝੈ—ਅਉਗਣਾਂ ਦੀ ਮਾਰੀ ਹੋਈ ਨਾ ਆਪਾ-ਭਾਵ ਵਲੋਂ ਮਰਦੀ ਹੈ, ਨਾ ਹੀ ਜੀਵਨ-ਮਨੋਰਥ ਦੀ ਪ੍ਰਾਪਤੀ ਵਿਚ ਸਫਲ ਹੁੰਦੀ ਹੈ। ਗੁਣਿ ਮਾਰੀ ਤਾ ਮਰਸੀ—ਆਤਮ-ਗਿਆਨ ਦੇ ਸਿਰਮੌਰ ਗੁਣ ਦੁਆਰਾ ਮਾਰੀ ਜਾਵੇ ਤਾਂ ਆਪਾ-ਭਾਵ ਵਲੋਂ ਮਰ ਸਕਦੀ ਹੈ। ਨਿਜ ਘਰਿ—ਆਪਣੇ ਹਿਰਦੇ-ਘਰ ਵਿਚ। ਅਜਹੁ—ਅਜੇ ਵੀ। ਤਿਨਾੜੀ—ਉਹਨਾਂ ਦੀ। ਆਸਾ—ਲੋਚਾ। ਕਪਟ ਦਰ—(ਦਸਮ ਦੁਆਰ ਨੂੰ ਜੜੇ) ਬਜਰ-ਕਿਵਾੜ। ਖਟੁ ਮਾਸਾ—ਛੇ ਮਹੀਨਿਆਂ ਦੇ ਬਰਾਬਰ।

***ਅਰਥ :***

- ਕੱਤਕ ਦੇ ਮਹੀਨੇ ਸੰਬੰਧੀ ਗੁਰ-ਉਪਦੇਸ਼ ਦੁਆਰਾ ਸਤਿਗੁਰੂ ਫ਼ੁਰਮਾਉਂਦੇ

ਹਨ ਕਿ ਜੀਵਨ ਵਿਚ ਕੀਤੇ ਜਾਣ ਵਾਲੇ ਕਰਮਾਂ ਦਾ ਉਹ ਕਰਮ-ਲੇਖ ਹਰੇਕ ਜੀਵ ਦੇ ਮੱਥੇ ਉੱਤੇ ਧੁਰੋਂ ਲਿਖਿਆ ਹੋਇਆ ਹੈ, ਜੋ ਪ੍ਰਭੂ ਨੂੰ ਚੰਗਾ ਲੱਗਾ।

- (ਜੀਵ ਦੇ ਹਿਰਦੇ-ਘਰ ਵਿਚ) ਗਿਆਨ-ਦੀਵਾ ਸਹਿਜੇ (ਸੁਖੈਨ) ਹੀ ਇਕ-ਰਸ ਜਗ ਪੈਂਦਾ ਹੈ, ਜੇਕਰ ਬ੍ਰਹਮ-ਵੀਚਾਰ ਨਾਲ ਜਗਾਇਆ ਜਾਵੇ।
- ਗਿਆਨ-ਦੀਵੇ (ਨੂੰ ਜਗਾਉਣ) ਲਈ ਪ੍ਰੇਮ ਦਾ ਤੇਲ ਲੋੜੀਂਦਾ ਹੈ, (ਇਸ ਗਿਆਨ-ਦੀਵੇ ਦੀ ਲੋਅ ਵਿਚ) ਜੀਵ-ਇਸਤ੍ਰੀ ਦਾ ਪਤੀ-ਪਰਮੇਸ਼ਰ ਨਾਲ ਅੰਤਰ-ਆਤਮੇ ਮਿਲਾਪ ਹੋ ਜਾਂਦਾ ਹੈ, ਫਿਰ ਜੀਵ-ਇਸਤ੍ਰੀ ਨਿਰੰਤਰ ਚਾਅ-ਉਮਾਹ ਵਿਚ ਖਿੜੀ ਰਹਿੰਦੀ ਹੈ।
- ਦੂਜੇ ਪਾਸੇ, ਅਵਗੁਣਾਂ (ਪਾਪਾਂ-ਵਿਕਾਰਾਂ) ਦੀ ਜੀਵਨ-ਪ੍ਰਯੰਤ ਮਾਰ ਖਾ ਖਾ ਕੇ ਜੀਵ-ਇਸਤ੍ਰੀ ਆਪਾ-ਭਾਵ ਵਲੋਂ ਨਾ ਮਰਦੀ ਹੈ ਅਤੇ ਨਾ ਹੀ (ਜੀਵਨ-ਮਨੋਰਥ ਦੀ ਪ੍ਰਾਪਤੀ ਕਰਨ ਵਿਚ) ਸਫਲ ਹੁੰਦੀ ਹੈ, ਪਰ ਜੇਕਰ (ਬ੍ਰਹਮ-ਵੀਚਾਰ ਦੇ ਸਿਰਮੌਰ) ਗੁਣ ਦੁਆਰਾ ਮਾਰੀ ਜਾਏ ਤਾਂ ਹੀ (ਆਪਾ-ਭਾਵ ਵਲੋਂ) ਮਰ ਸਕਦੀ ਹੈ।

•• 'ਨਾਨਕ' ਮੁਹਰ-ਛਾਪ—ਜਿਨ੍ਹਾਂ ਵਡਭਾਗੇ ਜੀਵਾਂ ਨੂੰ ਪ੍ਰਭੂ ਨਾਮ ਅਤੇ ਪ੍ਰੇਮ-ਭਗਤੀ (ਦੀ ਦਾਤਿ) ਬਖ਼ਸ਼ਦਾ ਹੈ, ਉਹ ਆਪਣੇ ਹਿਰਦੇ-ਘਰ ਵਿਚ ਇਸਥਿਤ ਹੋਏ ਰਹਿੰਦੇ ਹਨ, ਪਰ ਅਜੇ ਵੀ ਉਹਨਾਂ ਦੀ (ਪਰਮਾਤਮ-ਦੇਵ ਦੇ ਮਿਲਾਪ ਦੀ) ਲੋਚਾ ਪ੍ਰਬਲ ਰਹਿੰਦੀ ਹੈ। (ਉਹ ਛਿਨ-ਛਿਨ ਜੋਦੜੀ ਕਰਦੇ ਹਨ, ਹੇ ਪਰਮਾਤਮ-ਦੇਵ ਜੀ ! ਕਿਰਪਾ ਕਰ ਕੇ ਸਾਡੇ ਦਸਮ ਦੁਆਰ ਨੂੰ ਜੜੇ) ਬਜਰ-ਕਿਵਾੜ ਖੋਲ੍ਹ ਦਿਓ ਅਤੇ ਪ੍ਰਗਟ ਹੋ ਕੇ ਸਾਨੂੰ ਮਿਲ ਪਵੋ (ਤੁਹਾਡੇ ਵਿਛੋੜੇ ਵਿਚ) ਇਕ-ਇਕ ਘੜੀ ਦਾ ਸਮਾਂ ਛੇ-ਛੇ ਮਹੀਨਿਆਂ ਬਰਾਬਰ ਹੋਇਆ ਪਿਆ ਹੈ। ਭਾਵ, ਉਹਨਾਂ ਅੰਦਰ 'ਆਤਮੁ-ਚੀਨਿ' ਤੋਂ ਮਗਰੋਂ 'ਪਰਾਤਮੁ-ਚੀਨਹੁ' ਦੀ ਪ੍ਰਬਲ ਲੋਚਾ ਬਣੀ ਰਹਿੰਦੀ ਹੈ।੧੨।

**ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥**

*(ਪੰਨਾ ੧੦੩੦)*

**ਮੰਘਰ ਮਾਹੁ ਭਲਾ, ਹਰਿ ਗੁਣ ਅੰਕਿ ਸਮਾਵਏ ॥**
**ਗੁਣਵੰਤੀ ਗੁਣ ਰਵੈ, ਮੈ ਪਿਰੁ ਨਿਹਚਲੁ ਭਾਵਏ ॥**

ਨਿਹਚਲੁ, ਚਤੁਰੁ, ਸੁਜਾਣੁ ਬਿਧਾਤਾ,
ਚੰਚਲੁ ਜਗਤੁ ਸਬਾਇਆ॥
ਗਿਆਨੁ ਧਿਆਨੁ, ਗੁਣ ਅੰਕਿ ਸਮਾਣੇ,
ਪ੍ਰਭ ਭਾਣੇ ਤਾ ਭਾਇਆ॥
ਗੀਤ, ਨਾਦ, ਕਵਿਤ, ਕਵੇ ਸੁਣਿ,
ਰਾਮ ਨਾਮਿ ਦੁਖੁ ਭਾਗੈ॥
ਨਾਨਕ ਸਾਧਨ ਨਾਹ ਪਿਆਰੀ,
ਅਭ ਭਗਤੀ ਪਿਰ ਆਗੈ॥੧੩॥ (ਪੰਨਾ ੧੧੦੯)

*ਉਚਾਰਣ-ਬੋਧ :*

ਮੈ, ਤਾ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

ਸਾਧਨ—'ਸਾਧਨ' ਜੁੜਤ ਸ਼ਬਦ ਹੈ, ਇਸ ਦਾ 'ਸਾ ਧਨ' ਪਦ-ਛੇਦ ਕਰ ਕੇ ਕੀਤਾ ਉਚਾਰਣ ਦਰੁੱਸਤ ਨਹੀਂ।

ਕਵਿਤ—'ਵ' ਦਾ ਉਚਾਰਣ ਸਾਧਾਰਨ (ਬਲ-ਰਹਿਤ) ਧੁਨੀ।

*ਪਦ-ਅਰਥ :*

ਮੰਘਰ ਮਾਹੁ—ਮੱਘਰ ਦਾ ਮਹੀਨਾ। ਅੰਕਿ—ਹਿਰਦੇ ਵਿਚ। ਗੁਣਵੰਤੀ—ਗੁਣਾਂ ਵਾਲੀ। ਗੁਣ ਰਵੈ—ਗੁਣ ਗਾਇਨ ਕਰਦੀ ਹੈ। ਨਿਹਚਲੁ—ਸਦਾ-ਥਿਰ ਰਹਿਣ ਵਾਲਾ। ਚਤੁਰੁ—ਸਭ ਕੁਝ ਸਮਝਣ ਵਾਲਾ। ਸੁਜਾਣੁ—ਸਭ ਕੁਝ ਜਾਨਣ ਵਾਲਾ। ਬਿਧਾਤਾ—ਸਭ ਕਾਸੇ ਦਾ ਸਿਰਜਨਹਾਰ। ਚੰਚਲੁ—ਚਲਾਇਮਾਨ। ਸਬਾਇਆ—ਸਾਰੇ ਦਾ ਸਾਰਾ। ਅੰਕਿ—ਹਿਰਦੇ ਵਿਚ। ਪ੍ਰਭ ਭਾਣੇ ਤਾ ਭਾਇਆ—ਜਦੋਂ ਪ੍ਰਭੂ ਦੇ ਗੁਣ ਜੀਵ-ਇਸਤ੍ਰੀ ਨੂੰ ਪਿਆਰੇ ਲੱਗਣ ਲੱਗ ਪਏ ਤਾਂ ਗੁਣਾਂ ਦਾ ਪੁੰਜ ਪ੍ਰਭੂ ਚੰਗਾ ਲੱਗਾ। ਕਵਿਤ—ਕਾਵਿ-ਰਚਨਾ। ਕਵੇ—ਕਵੀ। ਸਾਧਨ—ਜੀਵ-ਇਸਤ੍ਰੀ। ਨਾਹ ਪਿਆਰੀ—ਪਤੀ-ਪਰਮੇਸ਼ਰ ਨੂੰ ਪਿਆਰੀ ਲੱਗ ਪਈ। ਅਭ ਭਗਤੀ—ਦਿਲੀ ਭਗਤੀ, ਹਿਤੋਂ-ਚਿਤੋਂ ਕੀਤੀ ਭਗਤੀ। ਪਿਰ ਆਗੈ—ਪ੍ਰਭੂ ਦੀ ਹਜ਼ੂਰੀ ਵਿਚ।

*ਅਰਥ :*

•• ਮੱਘਰ ਦਾ ਮਹੀਨਾ ਭਲਾ ਹੈ (ਕਿਉਂਜੁ ਇਹ ਪ੍ਰਭੂ ਦੀ ਰਜ਼ਾ ਵਿਚ ਆਇਆ

ਹੈ)। ਜਗਿਆਸੂ ਜੀਵ-ਇਸਤ੍ਰੀ ਪ੍ਰਭੂ-ਪਤੀ ਦੇ ਗੁਣ ਹਿਰਦੇ ਵਿਚ ਸਮੋਅ (ਧਾਰਨ ਕਰ) ਲੈਂਦੀ ਹੈ। ਫਿਰ ਉਹ (ਸ਼ਰਧਾ-ਭਾਵਨਾ ਨਾਲ ਨਿਰੰਤਰ ਪਤੀ-ਪਰਮੇਸ਼ਰ ਦੇ) ਗੁਣ ਗਾਇਨ ਕਰਦੀ ਹੈ, ਜਿਸ ਸਦਕਾ ਗੁਣਵੰਤੀ ਹੋ ਨਿਬੜਦੀ ਹੈ। (ਫਿਰ ਰਸ-ਪ੍ਰੇਮ ਭਰੀ ਬੋਲ ਉਠਦੀ ਹੈ) ਮੈਨੂੰ ਸਦਾ-ਥਿਰ ਪ੍ਰਭੂ ਪਿਆਰਾ ਲੱਗਦਾ ਹੈ।

- ਕੇਵਲ ਸਿਰਜਨਹਾਰ ਵਾਹਿਗੁਰੂ ਹੀ ਸਦਾ-ਥਿਰ ਰਹਿਣ ਵਾਲਾ, ਸਭ ਕੁਝ ਸਮਝਣ ਵਾਲਾ ਅਤੇ ਸਭ ਕੁਝ ਜਾਨਣ ਵਾਲਾ ਹੈ, ਬਾਕੀ ਸਾਰੇ ਦਾ ਸਾਰਾ ਜਗਤ ਚਲਾਇਮਾਨ ਹੈ।
- ਜਦੋਂ ਪ੍ਰਭੂ ਦੇ ਨਿਰਮਲ ਗੁਣ ਜੀਵ-ਇਸਤ੍ਰੀ ਦੇ ਹਿਰਦੇ ਵਿਚ ਸਮਾਅ ਗਏ ਤਾਂ (ਇਹਨਾਂ ਦੀ ਬਰਕਤ ਨਾਲ ਉਸ ਨੂੰ) ਸਰਬੋਤਮ ਗਿਆਨ (ਬ੍ਰਹਮ-ਗਿਆਨ) ਅਤੇ ਸ੍ਰੇਸ਼ਟ ਧਿਆਨ (ਆਤਮ-ਧਿਆਨ) ਪ੍ਰਾਪਤ ਹੋ ਗਿਆ। ਜਦੋਂ ਪ੍ਰਭੂ-ਪਤੀ ਦੇ ਗੁਣ ਜੀਵ-ਇਸਤ੍ਰੀ ਨੂੰ ਪਿਆਰੇ ਲੱਗ ਪਏ ਤਾਂ ਇਹਨਾਂ ਗੁਣਾਂ ਦਾ ਪੁੰਜ ਪ੍ਰਭੂ ਵੀ ਉਸ ਦੇ ਮਨ ਵਿਚ ਪਿਆਰਾ ਲੱਗਣ ਲੱਗ ਪਿਆ।
- ਪ੍ਰਭੂ ਦੇ ਗੁਣ ਗਾਇਨ ਕਰਨੇ ਹੀ ਉਸ ਲਈ ਗੀਤ, ਨਾਦ ਅਤੇ ਕਵੀਆਂ ਦੀ ਕਾਵਿ-ਰਚਨਾ ਆਦਿ ਸੁਣਨੇ ਬਣ ਜਾਂਦੇ ਹਨ, ਰਾਮ ਨਾਮ ਵਿਚ ਜੁੜ ਕੇ ਉਸ ਦਾ ਸਾਰਾ ਦੁੱਖ ਦੂਰ ਹੋ ਜਾਂਦਾ ਹੈ।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਦਿਲੀ (ਹਿਤੋਂ-ਚਿਤੋਂ) ਕੀਤੀ ਭਗਤੀ ਪ੍ਰਭੂ ਦੀ ਹਜ਼ੂਰੀ ਵਿਚ ਕਰਨ ਸਦਕਾ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗਣ ਲੱਗ ਜਾਂਦੀ ਹੈ।੧੩।

**ਪੋਖਿ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ ॥**
**ਆਵਤ ਕੀ ਨਾਹੀ, ਮਨਿ ਤਨਿ ਵਸਹਿ ਮੁਖੇ ॥**
**ਮਨਿ ਤਨਿ ਰਵਿ ਰਹਿਆ ਜਗਜੀਵਨੁ,**
**ਗੁਰ ਸਬਦੀ ਰੰਗੁ ਮਾਣੀ ॥**
**ਅੰਡਜ, ਜੇਰਜ, ਸੇਤਜ, ਉਤਭੁਜ,**
**ਘਟਿ ਘਟਿ ਜੋਤਿ ਸਮਾਣੀ ॥**

**ਦਰਸਨੁ ਦੇਹੁ ਦਇਆਪਤਿ ਦਾਤੇ,**
**ਗਤਿ ਪਾਵਉ, ਮਤਿ ਦੇਹੋ ॥**
**ਨਾਨਕ, ਰੰਗਿ ਰਵੈ ਰਸਿ ਰਸੀਆ,**
**ਹਰਿ ਸਿਉ ਪ੍ਰੀਤਿ ਸਨੇਹੋ ॥੧੪॥** *(ਪੰਨਾ ੧੧੦੯)*

***ਉਚਾਰਣ-ਬੋਧ :***

ਵਸਹਿ, ਪਾਵਉ, ਸਿਉ—ਅੰਤਲੇ ਸੁਰਾਂ ਦਾ ਉਚਾਰਨ ਨਾਸਕੀ।

***ਪਦ-ਅਰਥ :***

ਪੋਖਿ—ਪੋਹ ਮਹੀਨੇ ਵਿਚ। ਤੁਖਾਰੁ—ਕੋਰਾ, ਕੱਕਰ। ਪੜੈ—ਪੈਂਦਾ ਹੈ। ਵਣੁ ਤ੍ਰਿਣੁ—ਹਰੇਕ ਬ੍ਰਿਛ ਅਤੇ ਘਾਹ-ਬੂਟ ਭਾਵ ਸਾਰੀ ਬਨਸਪਤੀ ਨੂੰ। ਰਸੁ—ਪਾਣੀ ਨੂੰ। ਸੋਖੈ—ਸੁਕਾਅ ਦੇਂਦਾ ਹੈ। ਆਵਤ ਕੀ ਨਾਹੀ—(ਹੇ ਪ੍ਰਭੂ !) ਤੂੰ ਆਉਂਦਾ ਕਿਉਂ ਨਹੀਂ ? ਮਨਿ ਤਨਿ ਵਸਹਿ ਮੁਖੇ—(ਕਿਉਂ ਨਹੀਂ) ਮੇਰੇ ਮਨ ਵਿਚ, ਤਨ ਵਿਚ ਅਤੇ ਮੂੰਹ ਵਿਚ ਵੱਸਦਾ ? ਰਵਿ ਰਹਿਆ—ਵਿਆਪਕ ਹੋਇਆ ਪਿਆ ਹੈ। ਜਗਜੀਵਨੁ—ਜਗਤ ਨੂੰ ਜੀਵਨ ਦੇਣ ਵਾਲਾ। ਰੰਗੁ ਮਾਣੀ—ਪ੍ਰੇਮ ਰੰਗ ਮਾਣਦਾ ਹੈ। ਅੰਡਜ—ਅੰਡੇ ਦੁਆਰਾ ਉਤਪਤੀ ਦੇ ਸ੍ਰੋਤ। ਜੇਰਜ—ਜੇਰ (ਜਿਓਰ) ਰਾਹੀਂ ਉਤਪਤੀ ਦੇ ਸ੍ਰੋਤ। ਸੇਤਜ—ਹੁੱਸੜ ਅਥਵਾ ਪਸੀਨੇ ਤੋਂ ਉਤਪਤੀ ਦੇ ਸ੍ਰੋਤ। ਉਤਭੁਜ—ਧਰਤੀ ਤੋਂ ਉਤਪਤੀ ਦੇ ਸ੍ਰੋਤ। ਘਟਿ ਘਟਿ—ਹਰੇਕ ਜੀਵ-ਜੰਤੂ ਵਿਚ। ਦਇਆਪਤਿ—ਦਇਆ ਦੇ ਮਾਲਕ ਵਾਹਿਗੁਰੂ। ਗਤਿ ਪਾਵਉ—ਮੈਂ ਉੱਚੀ ਆਤਮਿਕ ਅਵਸਥਾ ਪ੍ਰਾਪਤ ਕਰ ਲਵਾਂ। ਰੰਗਿ—ਪਿਆਰ-ਰੰਗ ਵਿਚ। ਰਸਿ—ਰਸ ਰਸ ਕੇ। ਰਸੀਆ—ਰਸ ਲੈਣ ਵਾਲਾ, ਰਸ ਦਾ ਪ੍ਰੇਮੀ। ਸਨੇਹੋ—ਪਿਆਰ।

***ਅਰਥ :***

- ਪੋਹ ਮਹੀਨੇ ਵਿਚ ਕੱਕਰ ਪੈਂਦਾ ਹੈ, (ਜਿਥੇ) ਇਹ ਪਰਕਿਰਤੀ ਦੇ ਬ੍ਰਿਛ ਅਤੇ ਘਾਹ-ਬੂਟ ਨੂੰ, ਅਥਵਾ ਇਹਨਾਂ ਦੇ ਰਸ ਨੂੰ ਸੁਕਾਅ ਦੇਂਦਾ ਹੈ (ਉਥੇ ਜੀਵ-ਇਸਤ੍ਰੀ ਦੇ ਉੱਦਮ ਉਤਸ਼ਾਹ ਨੂੰ ਵੀ ਪ੍ਰਭਾਵਤ ਕਰਦਾ ਹੈ)।
- (ਜਗਿਆਸੂ ਬੇਨਤੀ ਕਰਦਾ ਹੈ) ਹੇ ਪ੍ਰਭੂ ! ਤੂੰ ਆਉਂਦਾ ਕਿਉਂ ਨਹੀਂ, ਤੂੰ ਮੇਰੇ ਮਨ ਵਿਚ, ਤਨ ਵਿਚ ਅਤੇ ਮੂੰਹ ਵਿਚ ਭਾਵ ਮੇਰੀ ਸਮੁੱਚੀ ਸ਼ਖ਼ਸੀਅਤ ਵਿਚ ਕਿਉਂ ਨਹੀਂ ਆ ਵੱਸਦਾ ?

- •• (ਹਰੇਕ ਜੀਵ ਦੇ) ਮਨ ਵਿਚ, ਤਨ ਵਿਚ ਤੂੰ ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ ਵਿਆਪਕ ਹੋਇਆ ਪਿਆ ਹੈਂ। ਅੰਡੇ ਤੋਂ ਉਤਪਤੀ ਦੇ ਸ੍ਰੋਤ, ਜਿਉਰ ਤੋਂ ਉਤਪਤੀ ਦੇ ਸ੍ਰੋਤ, ਹੁੱਸੜ ਅਥਵਾ ਪਸੀਨੇ ਤੋਂ ਉਤਪਤੀ ਦੇ ਸ੍ਰੋਤ, ਧਰਤੀ ਤੋਂ ਉਤਪਤੀ ਦੇ ਸ੍ਰੋਤ, ਭਾਵ, ਚਹੁੰਆਂ ਹੀ ਖਾਣੀਆਂ ਦੇ ਹਰੇਕ ਜੀਵ-ਜੰਤੂ ਵਿਚ ਤੇਰੀ ਹੀ ਜੋਤਿ ਸਮਾਈ ਹੋਈ ਹੈ, ਪਰ ਕੋਈ ਵਿਰਲਾ ਵਡਭਾਗਾ ਜੀਵ ਗੁਰੂ ਦੇ ਸ਼ਬਦ ਦੁਆਰਾ ਤੇਰਾ ਪ੍ਰੇਮ-ਰੰਗ ਮਾਣਦਾ ਹੈ।
- ਹੇ ਦਇਆ ਦੇ ਪੁੰਜ ਦਾਤਾਰ ਜੀ! ਮੈਨੂੰ ਆਪਣਾ ਦਰਸ਼ਨ ਬਖ਼ਸ਼ੋ, ਮੈਨੂੰ ਅਜਿਹੀ ਮਤਿ-ਸੁਮਤਿ ਪ੍ਰਦਾਨ ਕਰੋ, ਜਿਸ ਸਦਕਾ ਮੈਂ ਉੱਚੀ ਆਤਮਿਕ ਅਵਸਥਾ ਪ੍ਰਾਪਤ ਕਰ ਸਕਾਂ।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਵਡਭਾਗੇ ਜੀਵ ਦਾ ਹਰੀ ਪ੍ਰਭੂ ਨਾਲ ਪ੍ਰੇਮ-ਪਿਆਰ ਪੈ ਜਾਂਦਾ ਹੈ, ਉਹ ਉਸਦੇ ਪਿਆਰ-ਰੰਗ ਵਿਚ ਰੱਤਾ ਹੋਇਆ ਰਸੀਆ ਬਣ ਕੇ ਰਸ ਰਸ ਕੇ ਪ੍ਰਭੂ-ਪ੍ਰੀਤਮ ਦੇ ਮਿਲਾਪ ਦਾ ਆਨੰਦ ਮਾਣਦਾ ਹੈ।੧੪।

**ਮਾਘਿ ਪੁਨੀਤ ਭਈ, ਤੀਰਥੁ ਅੰਤਰਿ ਜਾਨਿਆ ॥**
**ਸਾਜਨ ਸਹਜਿ ਮਿਲੇ, ਗੁਣ ਗਹਿ ਅੰਕਿ ਸਮਾਨਿਆ ॥**
**ਪ੍ਰੀਤਮ ਗੁਣ ਅੰਕੇ, ਸੁਣਿ ਪ੍ਰਭ ਬੰਕੇ, ਤੁਧੁ ਭਾਵਾ ਸਰਿ ਨਾਵਾ ॥**
**ਗੰਗ ਜਮੁਨ ਤਹ ਬੇਣੀ ਸੰਗਮ, ਸਾਤ ਸਮੁੰਦ ਸਮਾਵਾ ॥**
**ਪੁੰਨ, ਦਾਨ, ਪੂਜਾ ਪਰਮੇਸੁਰ, ਜੁਗਿ ਜੁਗਿ ਏਕੋ ਜਾਤਾ ॥**
**ਨਾਨਕ, ਮਾਘਿ ਮਹਾ ਰਸੁ ਹਰਿ ਜਪਿ,**
**ਅਠਸਠਿ ਤੀਰਥ ਨਾਤਾ ॥੧੫॥** *(ਪੰਨਾ ੧੧੦੯)*

***ਉਚਾਰਣ-ਬੋਧ :***

ਭਾਵਾ, ਨਾਵਾ, ਤਹ, ਸਮਾਵਾ, ਮਹਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਨਾਵਾ, ਨਾਤਾ—'ਨ' ਉਚਾਰਣ ਭਾਰ ਸਹਿਤ।

**ਪਦ-ਅਰਥ :**

ਮਾਘਿ—ਮਾਘ ਮਹੀਨੇ ਦੁਆਰਾ ਗੁਰ-ਉਪਦੇਸ਼। ਪੁਨੀਤ—ਪਵਿੱਤਰ। ਅੰਤਰਿ—ਹਿਰਦੇ ਵਿਚ ਇਸਥਿਤ। ਤੀਰਥੁ—ਆਤਮ-ਤੀਰਥ। ਜਾਨਿਆ—ਜਾਣ ਲਿਆ। ਸਹਜਿ—ਸਹਿਜੇ (ਸੁਖੈਨ) ਹੀ। ਗੁਣ ਗਹਿ—ਗੁਣ ਗ੍ਰਹਿਣ ਕਰ ਕੇ। ਅੰਕਿ—ਹਿਰਦੇ ਵਿਚ। ਅੰਕੇ—(ਅੰਕਿ) ਹਿਰਦੇ ਵਿਚ। ਪ੍ਰਭ ਬੰਕੇ—ਹੇ ਸੁੰਦ੍ਰਾਵਲੇ ਪ੍ਰਭੂ ! ਸਰਿ—ਆਤਮ-ਸਰੋਵਰ ਵਿਚ। ਗੰਗ—ਗੰਗਾ। ਜਮੁਨ—ਜਮੁਨਾ। ਬੇਣੀ—ਤ੍ਰਿਬੇਣੀ। ਸੰਗਮ—ਗੰਗਾ, ਜਮੁਨਾ, ਸਰਸ੍ਵਤੀ; ਤਿੰਨ ਪਵਿੱਤਰ ਮੰਨੀਆਂ ਜਾਂਦੀਆਂ ਨਦੀਆਂ ਦਾ ਮਿਲਾਪ ਅਸਥਾਨ। ਸਾਤ ਸਮੁੰਦ—ਸੱਤਾਂ ਸਮੁੰਦਰਾਂ (ਦਾ ਸੰਗਮ)। ਜਾਤਾ—ਜਾਣਿਆ। ਜੁਗਿ ਜੁਗਿ—ਹਰੇਕ ਜੁਗ ਵਿਚ। ਅਠਸਠਿ ਤੀਰਥ ਨਾਤਾ—ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ।

**ਅਰਥ :**

- ਮਾਘ ਮਹੀਨੇ ਦੁਆਰਾ (ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ) ਜਿਸ ਜੀਵ-ਇਸਤ੍ਰੀ ਨੇ ਹਿਰ੍ਦੇ ਵਿਚ ਇਸਥਿਤ ਤੀਰਥ (ਆਤਮ-ਤੀਰਥ) ਜਾਣ ਲਿਆ, ਉਹ (ਇਥੇ ਨਾਮ-ਜਲ ਨਾਲ ਇਸ਼ਨਾਨ ਕਰ ਕੇ) ਪਵਿੱਤਰ ਹੋ ਗਈ।
- ਉਸ ਨੇ ਵਾਹਿਗੁਰੂ ਦੇ ਨਿਰਮਲ ਗੁਣ ਗ੍ਰਹਿਣ ਕਰ ਕੇ ਅਥਵਾ ਦ੍ਰਿੜ੍ਹ ਕਰ ਕੇ ਹਿਰਦੇ ਵਿਚ ਸਮੋਅ ਲਏ, (ਜਿਸ ਸਦਕਾ) ਉਸ ਨੂੰ ਸੱਜਣ-ਪ੍ਰਭੂ ਜੀ ਸਹਿਜੇ (ਸੁਖੈਨ) ਹੀ ਮਿਲ ਪਏ।
- •• (ਫਿਰ ਉਹ ਬੇਨਤੀ ਕਰਦੀ ਹੈ) ਹੇ ਸੁੰਦ੍ਰਾਵਲੇ ਪ੍ਰੀਤਮ ! ਤੇਰੇ ਅਤਿ ਪਿਆਰੇ ਗੁਣ (ਸਤ-ਸੰਗੀਆਂ ਤੋਂ) ਸੁਣ ਸੁਣ ਕੇ ਮੈਂ ਹਿਰਦੇ ਵਿਚ ਵਸਾ ਲਏ ਹਨ, ਜੇ ਮੈਂ (ਆਪਾ ਸਮਰਪਣ ਕਰ ਕੇ) ਤੈਨੂੰ ਪਿਆਰੀ ਲੱਗ ਜਾਵਾਂ ਤਾਂ ਹੀ ਆਤਮ-ਸਰਵੋਰ ਵਿਚ ਇਸ਼ਨਾਨ ਕਰ ਸਕਦੀ ਹਾਂ। ਉਥੇ (ਆਤਮ-ਤੀਰਥ ਵਿਖੇ ਹੀ) ਮੈਂ ਗੰਗਾ, ਜਮੁਨਾ, ਸਰਸ੍ਵਤੀ ਦਾ ਅਤੇ ਸੱਤਾਂ ਸਮੁੰਦਰਾਂ ਦਾ ਸੰਗਮ (ਮਿਲਾਪ ਥਾਂ) ਮੰਨਦੀ ਹਾਂ ਅਤੇ ਉਥੇ (ਨਾਮ-ਜਲ ਨਾਲ ਇਸ਼ਨਾਨ ਕਰ ਕੇ) ਹੀ ਮੈਂ ਤੇਰੇ ਵਿਚ ਅਭੇਦ ਹੋ ਸਕਦੀ ਹਾਂ।
- ਜਿਸ ਜੀਵ-ਇਸਤ੍ਰੀ ਨੇ ਹਰੇਕ ਜੁਗ ਵਿਚ ਵਿਆਪਕ ਹੋ ਰਹੇ ਇੱਕੋ (ਪਰਮੇਸ਼ਰ) ਨੂੰ (ਅੰਤਰ-ਆਤਮੇ) ਜਾਣ ਲਿਆ, ਉਸ ਨੇ, ਮਾਨੋ, ਸਾਰੇ ਪੁੰਨ-ਦਾਨ ਕਰ ਲਏ ਅਤੇ ਪਰਮੇਸ਼ਰ ਦੀ ਅਸਲੀ ਪੂਜਾ ਕਰ ਲਈ।

• ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਮਾਘ ਮਹੀਨੇ ਦੁਆਰਾ ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਅਜਿਹੀ ਜੀਵ-ਇਸਤ੍ਰੀ ਨੂੰ ਹਰਿ-ਨਾਮ ਜਪ-ਜਪ ਕੇ ਸਰਬ-ਸ੍ਰੇਸ਼ਟ ਰਸ (ਆਨੰਦ) ਪ੍ਰਾਪਤ ਹੋ ਗਿਆ ਅਤੇ ਅਠਾਹਠ ਤੀਰਥਾਂ ਦਾ ਇਸ਼ਨਾਨ (ਸੁਤੇ ਹੀ) ਹੋ ਗਿਆ।੧੫।

**ਫਲਗੁਨਿ ਮਨਿ ਰਹਸੀ, ਪ੍ਰੇਮੁ ਸੁਭਾਇਆ ॥**
**ਅਨਦਿਨੁ ਰਹਸੁ ਭਇਆ, ਆਪੁ ਗਵਾਇਆ ॥**
**ਮਨ ਮੋਹੁ ਚੁਕਾਇਆ, ਜਾ ਤਿਸੁ ਭਾਇਆ,**
**ਕਰਿ ਕਿਰਪਾ ਘਰਿ ਆਓ ॥**
**ਬਹੁਤੇ ਵੇਸ ਕਰੀ ਪਿਰ ਬਾਝਹੁ,**
**ਮਹਲੀ ਲਹਾ ਨ ਥਾਓ ॥**
**ਹਾਰ, ਡੋਰ, ਰਸ, ਪਾਟ ਪਟੰਬਰ,**
**ਪਿਰਿ ਲੋੜੀ ਸੀਗਾਰੀ ॥**
**ਨਾਨਕ, ਮੇਲਿ ਲਈ ਗੁਰਿ ਅਪਣੈ,**
**ਘਰਿ ਵਰੁ ਪਾਇਆ ਨਾਰੀ ॥੧੬॥** *(ਪੰਨਾ ੧੧੦੯)*

***ਉਚਾਰਣ-ਬੋਧ :***

ਜਾ, ਬਾਝਹੁ, ਥਾਓ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਕਰੀ, ਲਹਾ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾਂ।
ਸੀਗਾਰੀ—'ਸੀ' ਉਚਾਰਣ ਨਾਸਕੀ 'ਸੀਂਗਾਰੀ' ਵਾਂਗ।
ਰਹਸੀ, ਰਹਸੁ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁੱਸਤ ਨਹੀਂ।

***ਪਦ-ਅਰਥ :***

ਮਨਿ ਰਹਸੀ—ਮਨ ਕਰਕੇ ਖਿੜਾਉ ਵਿਚ ਆਈ। ਪ੍ਰੇਮੁ ਸੁਭਾਇਆ—ਪ੍ਰਭੂ ਪਤੀ ਦਾ ਪ੍ਰੇਮ ਪਿਆਰਾ ਲੱਗਾ। ਅਨਦਿਨੁ—ਨਿਤਾਪ੍ਰਤਿ। ਰਹਸੁ—ਆਤਮਿਕ ਖੇੜਾ। ਆਪੁ—ਆਪਾ-ਭਾਵ (ਹਉਮੈ)। ਮਨ ਮੋਹੁ—ਮਨ ਨੂੰ ਚਿੰਬੜਿਆ ਮਾਇਆ ਦਾ ਮੋਹ। ਚੁਕਾਇਆ—ਦੂਰ ਕੀਤਾ। ਤਿਸੁ—ਉਸ ਪ੍ਰਭੂ-ਕੰਤ ਨੂੰ। ਘਰਿ

ਆਓ—ਹਿਰਦੇ ਘਰ ਵਿਚ ਆਗਮਨ ਹੋਇਆ। ਬਹੁਤੇ ਵੇਸ—ਬਹੁਤੇ ਸ਼ਿੰਗਾਰ। ਕਰੀ—(ਕਰਈ ਦਾ ਸੰਖਿਪਤ ਰੂਪ) ਕਰਦੀ ਹੈ। ਮਹਲੀ—ਪ੍ਰਭੂ-ਪਤੀ ਦੇ ਮਹੱਲ ਵਿਚ। ਲਹਾ ਨ ਥਾਓ—(ਕਿਸੇ ਨੂੰ) ਟਿਕਾਣਾ ਲੱਭਾ ਨਹੀਂ। ਹਾਰ—ਗਲੇ ਦੇ ਹਾਰ। ਡੋਰ—ਭੁਜ-ਬੰਦ, ਬਾਜ਼ੂ-ਬੰਦ। ਰਸ—ਤੰਬੋਲ (ਪਾਨਾਂ ਦੇ) ਰਸ ਆਦਿ। ਪਾਟ ਪਟੰਬਰ—ਰੇਸ਼ਮੀ ਕਪੜੇ। ਪਿਰਿ ਲੋੜੀ—ਪ੍ਰਭੂ-ਪਤੀ ਨੇ ਅਪਣਾਅ ਲਈ। ਗੁਰਿ ਅਪਣੈ—ਆਪਣੇ ਗੁਰੂ ਨੇ। ਘਰਿ ਵਰੁ ਪਾਇਆ—ਹਿਰਦੇ ਘਰ ਵਿਚ ਹੀ ਪ੍ਰਭੂ-ਪਤੀ ਪ੍ਰਾਪਤ ਕਰ ਲਿਆ।

***ਅਰਥ :***

- ਫੱਗਣ ਮਹੀਨੇ ਦੁਆਰਾ ਗੁਰ-ਉਪਦੇਸ਼ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਜੀਵ-ਇਸਤ੍ਰੀ, ਜਿਸ ਨੂੰ ਪ੍ਰਭੂ-ਪਤੀ ਦਾ ਪ੍ਰੇਮ ਹਿਰਦੇ ਅੰਦਰ (ਧਾਰਨ ਕਰਨਾ) ਪਿਆਰਾ ਲੱਗਾ, ਉਹ ਮਨ ਕਰਕੇ ਖਿੜਾਉ ਵਿਚ ਆ ਗਈ।
- ਉਸ ਨੇ ਆਪਾ-ਭਾਵ (ਹਉਮੈ) ਅੰਦਰੋਂ ਦੂਰ ਕਰ ਦਿੱਤਾ, ਜਿਸ ਸਦਕਾ ਉਸ ਅੰਦਰ ਨਿਤਾਪ੍ਰਤਿ ਆਤਮਿਕ ਖੇੜਾ ਪੈਦਾ ਹੋ ਗਿਆ।
- ਉਸ ਨੇ ਆਪਣੇ ਮਨ (ਨੂੰ ਚਿੰਬੜਿਆ ਮਾਇਆ) ਦਾ ਮੋਹ ਦੂਰ ਕਰ ਦਿੱਤਾ, ਜਦੋਂ ਉਸ (ਪ੍ਰਭੂ-ਕੰਤ) ਨੂੰ ਚੰਗਾ ਲੱਗਾ, ਭਾਵ ਉਸ ਦੀ ਰਜ਼ਾ ਹੋਈ ਤਾਂ ਉਸ ਦੀ ਕਿਰਪਾ ਸਦਕਾ ਹੀ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਉਸ ਦਾ ਆਗਮਨ ਹੋਇਆ।
- ਪਤੀ-ਪਿਆਰ ਤੋਂ ਸੱਖਣੀ (ਦੂਜੇ ਭਾਵ ਵਿਚ ਗ੍ਰਸੀ ਕੁਲੱਖਣੀ ਕਾਮਣਿ) ਬਹੁਤੇ ਸ਼ਿੰਗਾਰ ਕਰਦੀ ਹੈ, ਪਰ ਅਜਿਹੀ ਦੁਹਾਗਣਿ ਨੂੰ ਪ੍ਰਭੂ-ਕੰਤ ਦੇ ਮਹੱਲ ਵਿਚ ਕਦੀ ਥਾਂ ਨਹੀਂ ਲੱਭਾ।
- ਜਿਹੜੀ ਜੀਵ-ਇਸਤ੍ਰੀ ਪ੍ਰਭੂ-ਕੰਤ ਨੇ ਅਪਣਾਅ ਲਈ, ਉਹ ਮਾਨੋ ਮੋਤੀਆਂ ਦੇ ਹਾਰ, ਬਾਜ਼ੂ-ਬੰਦ ਆਦਿ ਗਹਿਣਿਆਂ, ਰੇਸ਼ਮੀ ਬਸਤਰਾਂ ਨਾਲ ਅਤੇ ਤੰਬੋਲ-ਰਸ ਆਦਿ ਨਾਲ ਸੁਤੇ ਹੀ ਸ਼ਿੰਗਾਰੀ ਗਈ।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜੀ ਜੀਵ-ਇਸਤ੍ਰੀ ਗੁਰੂ ਨੇ ਆਪਣੇ ਨਾਲ ਮੇਲ ਲਈ, ਭਾਵ ਲੜ ਲਾ ਲਈ, ਉਸ ਨੇ ਆਪਣੇ ਹਿਰਦੇ-ਘਰ ਵਿਚ ਹੀ ਪ੍ਰਭੂ-ਕੰਤ (ਦਾ ਮਿਲਾਪ) ਪ੍ਰਾਪਤ ਕਰ ਲਿਆ।੧੬।

**ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥**
**ਘੜੀ, ਮੂਰਤ, ਪਲ ਸਾਚੇ, ਆਏ ਸਹਜਿ ਮਿਲੇ ॥**
**ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ,**
**ਕਰਤਾ ਸਭ ਬਿਧਿ ਜਾਣੈ ॥**
**ਜਿਨਿ ਸੀਗਾਰੀ, ਤਿਸਹਿ ਪਿਆਰੀ,**
**ਮੇਲੁ ਭਇਆ ਰੰਗੁ ਮਾਣੈ ॥**
**ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ,**
**ਗੁਰਮੁਖਿ ਮਸਤਕਿ ਭਾਗੋ ॥**
**ਨਾਨਕ, ਅਹਿਨਿਸਿ ਰਾਵੈ ਪ੍ਰੀਤਮੁ,**
**ਹਰਿ ਵਰੁ ਥਿਰੁ ਸੋਹਾਗੋ ॥੧੭॥੧॥** *(ਪੰਨਾ ੧੧੦੯-੧੦)*

***ਉਚਾਰਣ-ਬੋਧ :***

ਰੁਤੀ, ਥਿਤੀ, ਜਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
ਮੂਰਤ—'ਮ' ਉਚਾਰਨ ਭਾਰ ਸਹਿਤ।
ਸੀਗਾਰੀ—'ਸੀ' ਉਚਾਰਣ ਨਾਸਕੀ 'ਸੀਂਗਾਰੀ' ਵਾਂਗ।

***ਪਦ-ਅਰਥ :***

ਬੇ ਦਸ—ਦੋ + ਦਸ = ਬਾਰਾਂ। ਮਾਹ—ਮਹੀਨੇ। ਰੁਤੀ—ਰੁੱਤਾਂ, ਸਾਲ ਵਿਚ ਦੋ-ਦੋ ਮਹੀਨੇ ਦੇ ਛੇ ਮੌਸਮ। ਥਿਤੀ—ਥਿਤਾਂ, ਚੰਦ੍ਰਮਾ ਦੇ ਵਧਣ ਘਟਣ ਨਾਲ ਬਣਦੀਆਂ ਹਨ। ਵਾਰ—ਦਿਨ। ਘੜੀ—ਘੜੀਆਂ। ਮੂਰਤ—ਮਹੂਰਤ, ਦੋ ਘੜੀਆਂ। ਸਾਚੇ—ਸੱਚੇ ਪ੍ਰਭੂ ਵੱਲੋਂ ਕੀਤੇ ਹੋਏ ਹੋਣ ਕਰਕੇ ਸੱਚੇ ਅਥਵਾ ਭਲੇ ਹਨ। ਆਏ ਸਹਜਿ ਮਿਲੇ—ਪ੍ਰਭੂ-ਪਤੀ ਜੀ ਆਤਮ-ਗਿਆਨ ਦੀ ਬਰਕਤ ਨਾਲ ਆ ਮਿਲੇ। ਕਾਰਜ ਸਾਰੇ—ਜੀਵਨ ਦੇ ਅਰਥ-ਪਰਮਾਰਥ ਦੇ ਸਾਰੇ ਕੰਮ ਸਫਲ ਹੋ ਗਏ। ਕਰਤਾ ਸਭ ਬਿਧਿ ਜਾਣੈ—ਕਰਤਾ-ਪੁਰਖ ਸਾਰੀ ਤਰਕੀਬ ਜਾਣਦਾ ਹੈ। ਜਿਨਿ—ਜਿਸ (ਪਤੀ-ਪਰਮੇਸ਼ਰ) ਨੇ। ਤਿਸਹਿ—ਤਿਸ (ਪਤੀ-ਪਰਮੇਸ਼ਰ) ਨੂੰ। ਰੰਗੁ—ਆਤਮ-ਆਨੰਦ। ਘਰਿ—ਹਿਰਦੇ-ਘਰ ਵਿਚ। ਪਿਰਿ—ਪਤੀ-ਪਰਮੇਸ਼ਰ ਨੇ। ਰਾਵੀ—ਮਾਣੀ। ਗੁਰਮੁਖਿ—ਗੁਰੂ ਦੇ ਅਨੁਸਾਰੀ ਹੋਇਆਂ। ਮਸਤਕਿ

ਭਾਗੋ—ਮੱਥੇ ਉੱਤੇ ਸ਼ੁਭ ਭਾਗ ਜਾਗ ਪਿਆ। ਅਹਿਨਿਸਿ—ਦਿਨ ਰਾਤ। ਰਾਵੈ ਪ੍ਰੀਤਮ—ਪਿਆਰਾ ਪ੍ਰਭੂ-ਕੰਤ ਉਸ ਨੂੰ ਮਾਣਦਾ (ਮਿਲਾਪ ਦਾ ਅਨੰਦ ਬਖ਼ਸ਼ਦਾ) ਹੈ। ਹ੍ਰਰਿ ਵਰੁ—ਪ੍ਰਭੂ-ਕੰਤ। ਥਿਰੁ ਸੋਹਾਗੋ—ਸਦਾ-ਥਿਰ ਸੁਹਾਗ।

***ਅਰਥ :***

- (ਕਰਤਾ ਪੁਰਖ ਦੀ ਰਜ਼ਾ ਵਿਚ ਬਣੇ) ਬਾਰਾਂ ਹੀ ਮਹੀਨੇ (ਸਾਰੀਆਂ) ਰੁੱਤਾਂ, ਥਿਤਾਂ ਅਤੇ ਦਿਨ ਸੁਲੱਖਣੇ ਹਨ, ਸਾਰੀਆਂ ਘੜੀਆਂ, ਮਹੂਰਤ ਅਤੇ ਪਲ ਵੀ ਸੱਚ ਨੂੰ ਨਿਰੂਪਣ ਕਰਨ ਵਾਲੇ ਪ੍ਰਤੀਤ ਹੋਏ, ਜਦੋਂ ਪ੍ਰਭੂ-ਪਤੀ ਜੀ ਆਤਮ-ਗਿਆਨ ਦੀ ਬਰਕਤ ਨਾਲ (ਜੀਵ-ਇਸਤ੍ਰੀ ਨੂੰ ਅੰਤਰ-ਆਤਮੇ) ਆ ਮਿਲੇ।
- ਪਿਆਰੇ ਪ੍ਰਭੂ ਜੀ (ਅੰਤਰ-ਆਤਮੇ) ਆ ਮਿਲੇ ਅਤੇ (ਜੀਵ-ਇਸਤ੍ਰੀ ਦੇ ਅਰਥ-ਪਰਮਾਰਥ ਦੇ) ਸਾਰੇ ਕਾਰਜ ਸਫਲ ਕਰ ਦਿੱਤੇ, (ਮਿਲਾਪ ਅਤੇ ਕਾਰਜ-ਸਿਧੀ ਦੀ) ਸਾਰੀ ਤਰਕੀਬ (ਢੰਗ) ਕਰਤਾ ਪੁਰਖ ਖ਼ੁਦ ਹੀ ਜਾਣਦਾ ਹੈ।
- ਜਿਸ ਪ੍ਰਭੂ-ਕੰਤ ਨੇ ਜੀਵ-ਇਸਤ੍ਰੀ ਰੱਬੀ ਗੁਣਾਂ ਨਾਲ ਸ਼ਿੰਗਾਰੀ, ਸੰਵਾਰੀ ਫਿਰ ਖ਼ੁਦ ਉਸ ਨੂੰ ਪਿਆਰੀ ਲੱਗ ਪਈ (ਉਸ ਪ੍ਰਭੂ-ਕੰਤ ਦੀ ਮਿਹਰ ਸਦਕਾ ਜੀਵ-ਇਸਤ੍ਰੀ ਦਾ ਉਸ ਨਾਲ) ਅੰਤਰ-ਆਤਮੇ ਮਿਲਾਪ ਹੋ ਗਿਆ, ਫਿਰ ਉਹ ਨਿਰੰਤਰ ਆਤਮ-ਅਨੰਦ ਮਾਣਦੀ ਹੈ।
- ਗੁਰੂ ਦੇ ਅਨੁਸਾਰੀ ਹੋਇਆਂ ਉਸ ਦੇ ਮੱਥੇ ਦਾ ਭਾਗ ਜਾਗ ਪਿਆ। ਉਸ ਦੇ ਹਿਰਦੇ-ਘਰ ਵਿਚਲੀ ਸੇਜਾ ਸ਼ੋਭਨੀਕ ਹੋ ਗਈ, ਜਦੋਂ ਪ੍ਰਭੂ-ਕੰਤ ਨੇ ਉਹ ਮਾਣੀ, ਭਾਵ ਉਸ ਨੂੰ ਆਪਣੇ ਮਿਲਾਪ ਦਾ ਅਨੰਦ ਬਖ਼ਸ਼ਿਆ।
- ਪਦੇ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਲਾ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ (ਭਾਗਵੰਤ ਜੀਵ-ਇਸਤ੍ਰੀ) ਨੂੰ ਸਦੀਵੀ ਸੁਹਾਗ ਵਾਲਾ ਅਜਿਹਾ ਪਿਆਰਾ ਪ੍ਰਭੂ-ਕੰਤ ਮਿਲ ਪੈਂਦਾ ਹੈ, ਜੋ ਨਿਤਾਪ੍ਰਤਿ ਉਸ ਨੂੰ ਮਾਣਦਾ (ਮਿਲਾਪ ਦਾ ਅਨੰਦ ਬਖ਼ਸ਼ਦਾ) ਹੈ।੧੭।੧।

•

# ਗੁਰਬਾਣੀ ਸਾਧਨਾ ਸਕੀਮ

## ਬਾਰਹ ਮਾਹਾ ਮਾਂਝ ਤੇ ਤੁਖਾਰੀ

**੧. ਪ੍ਰਸ਼ਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ 'ਬਾਰਹ ਮਾਹਾ' ਤੋਂ ਕੀ ਭਾਵ ਹੈ ?

*ਉੱਤਰ :* ਗੁਰਬਾਣੀ ਦਾ ਉਹ ਰੂਪ, ਜਿਸ ਵਿਚ ਦੇਸੀ ਸਾਲ ਦੇ ਬਾਰਾਂ ਮਹੀਨਿਆਂ ਨੂੰ ਲੈ ਕੇ, ਕੁਦਰਤ ਦੀਆਂ ਬਦਲਦੀਆਂ ਪ੍ਰਸਥਿਤੀਆਂ (ਹਾਲਤਾਂ) ਦੇ ਪਿਛੋਕੜ ਵਿਚ ਜੀਵ-ਇਸਤ੍ਰੀ ਦੀ ਆਪਣੇ ਪਤੀ-ਪਰਮੇਸ਼ਰ ਨੂੰ ਮਿਲਣ ਦੀ ਤੜਪ ਅਤੇ ਪਤੀ-ਪਰਮੇਸ਼ਰ ਦੇ ਮਿਲਾਪ ਦੇ ਅਨੰਦ ਦੀ ਪ੍ਰੇਮ-ਗਾਥਾ ਗਾਈ ਗਈ ਹੈ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਬਾਰਹ ਮਾਹਾ' ਦੇ ਸਿਰਲੇਖ ਹੇਠ ਅੰਕਿਤ ਹੈ।

**੨. ਪ੍ਰਸ਼ਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੇ ਬਾਰਹ ਮਾਹਾ ਹਨ ? ਕਿਹੜੇ ਰਾਗ ਵਿਚ ਹਨ ਅਤੇ ਕਿਹੜੇ ਮਹਲੇ ਦੀ ਰਚਨਾ ਹਨ ?

*ਉੱਤਰ :* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਬਾਰਹ ਮਾਹਾ ਹਨ। ਇਕ ਮਹਲੇ ਪਹਿਲੇ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਰਚਨਾ ਹੈ, ਜੋ ਤੁਖਾਰੀ ਰਾਗ ਵਿਚ ਹੈ। ਇਹ ਮਹਲੇ ਪਹਿਲੇ ਦੀ ਅੰਤਲੀ ਰਚਨਾ ਮੰਨੀ ਜਾਂਦੀ ਹੈ। ਦੂਜਾ ਬਾਰਹ ਮਾਹਾ ਮਹਲੇ ਪੰਜਵੇਂ (ਸ੍ਰੀ ਗੁਰੂ ਅਰਜਨ ਦੇਵ ਜੀ) ਦੀ ਰਚਨਾ ਹੈ, ਜੋ ਮਾਂਝ ਰਾਗ ਵਿਚ ਹੈ। ਪਹਿਲੇ 'ਬਾਰਹਮਾਹਾ' ਦੇ ੧੭ ਪਦੇ ਹਨ ਅਤੇ ਦੂਜੇ ਦੇ ੧੪ ਪਦੇ। ਦੋਹਾਂ ਦਾ ਵਿਸ਼ਾ-ਵਸਤੂ ਇੱਕੋ ਜਿਹਾ ਹੈ।

**੩. ਪ੍ਰਸ਼ਨ :** 'ਬਾਰਹ ਮਾਹਾ' ਦੀ ਰਚਨਾ ਦਾ ਵਿਸ਼ੇਸ਼ ਪ੍ਰਯੋਜਨ ਕੀ ਜਾਪਦਾ ਹੈ ?

*ਉੱਤਰ :* ਸਮੱਗਰ ਬਾਣੀ ਰਚਣ ਦਾ ਪ੍ਰਯੋਜਨ ਮਾਨਵ-ਕਲਿਆਨ ਹੀ ਹੈ। ਜਿਥੋਂ ਤਕ 'ਬਾਰਹ ਮਾਹਾ' ਰਚਨਾ ਦਾ ਸੰਬੰਧ ਹੈ, ਰੁੱਤਾਂ ਦੀ ਤਬਦੀਲੀ ਨਾਲ ਪਰਕਿਰਤੀ ਅਥਵਾ ਕੁਦਰਤ ਦੇ ਰੂਪ-ਰੰਗ ਵਿਚ ਤਬਦੀਲੀ ਆਉਂਦੀ ਹੈ—ਕਦੀ ਗਰਮੀ – ਕਦੀ ਸਰਦੀ; ਕਦੀ ਖੇੜਾ – ਕਦੀ ਕੁਮਲਾਹਟ। ਕੁਦਰਤ ਦੀ ਤਬਦੀਲੀ ਦੇ ਨਾਲ-ਨਾਲ ਜੀਵ ਦੀ ਅੰਦਰਲੀ ਸਥਿਤੀ ਵਿਚ ਵੀ ਅਜਿਹੀ ਹੀ ਤਬਦੀਲੀ ਵਾਪਰਦੀ ਹੈ।

ਕੁਦਰਤ ਦਾ ਖੇੜਾ ਜੀਵ ਅੰਦਰ ਵੀ ਖੇੜਾ ਅਤੇ ਮਸਤੀ ਪੈਦਾ ਕਰ ਦਿੰਦਾ ਹੈ ਅਤੇ ਕੁਦਰਤ ਦੀ ਕੁਮਲਾਹਟ ਦੇ ਸਿੱਟੇ ਵਜੋਂ ਮਨੁੱਖੀ ਮਨ ਵਿਚ ਵੀ ਉਪਰਾਮਤਾ ਅਤੇ ਉਦਾਸੀਨਤਾ ਉਤਪੰਨ ਹੋ ਜਾਂਦੀ ਹੈ। ਮਨੁੱਖੀ ਮਨ ਦੀਆਂ ਉਪਰੋਕਤ ਦੋਵੇਂ ਪਰਸਪਰ ਵਿਰੋਧੀ ਮਨੋ-ਬਿਰਤੀਆਂ ਜੇ ਉਲਾਰ ਹੋ ਜਾਣ ਤਾਂ ਮਨੁੱਖੀ ਜੀਵਨ 'ਤੇ ਮਾਰੂ ਅਸਰ ਪਾਉਂਦੀਆਂ ਹਨ, ਪਰ ਜੇ ਇਹਨਾਂ ਮਨੋ-ਬਿਰਤੀਆਂ ਦੇ ਵੇਗ ਨੂੰ ਗਿਆਨ ਅਤੇ ਭਗਤੀ-ਸਾਧਨਾ ਦੀ ਨੱਥ ਪਾ ਕੇ ਆਪਣੇ ਅਸਲੇ (ਪ੍ਰਭੂ) ਨਾਲ ਜੋੜ ਦਿੱਤਾ ਜਾਏ ਤਾਂ ਜੀਵਨ ਅੰਮ੍ਰਿਤ-ਜੀਵਨ ਹੋ ਨਿਬੜਦਾ ਹੈ। 'ਬਾਰਹ ਮਾਹਾ' ਦੀ ਰਚਨਾ ਦਾ ਮਨੋਰਥ ਮਨੁੱਖੀ ਜੀਵਨ ਨੂੰ ਅੰਮ੍ਰਿਤ-ਜੀਵਨ ਬਣਾ ਕੇ ਸਫਲ ਕਰਨਾ ਹੀ ਜਾਪਦਾ ਹੈ।

**੪. ਪ੍ਰਸ਼ਨ :** 'ਸੰਗਰਾਂਦ' ਦਾ ਕੀ ਭਾਵ ਹੈ ? ਇਸ ਦਾ ਗੁਰਮਤਿ ਨਾਲ ਕੀ ਸੰਬੰਧ ਹੈ ?

*ਉੱਤਰ :* ਸੂਰਜ ਦੇ ਇਕ ਰਾਸਿ ਤੋਂ ਦੂਜੀ ਰਾਸਿ ਵਿਚ ਪ੍ਰਵੇਸ਼ ਕਰਨ ਵਾਲੇ ਦਿਨ ਨੂੰ 'ਸੰਗਰਾਂਦ' ਕਿਹਾ ਜਾਂਦਾ ਹੈ। ਸੂਰਜ ਨੂੰ ਦੇਵਤਾ ਮੰਨ ਕੇ ਇਸ (ਸੂਰਜ) ਦੀ ਪੂਜਾ ਕਰਨ ਵਾਲੇ ਲੋਕ 'ਸੰਗਰਾਂਦ' ਵਾਲੇ ਦਿਨ ਨੂੰ ਸ਼ੁਭ ਮੰਨਦੇ ਹਨ। ਇਹ ਮਨੌਤ ਮਨੁੱਖ ਦੇ ਅੰਦਰ ਵਹਿਮ ਭਰਮ ਪੈਦਾ ਕਰਦੀ ਹੈ।

ਗੁਰਮਤਿ ਦਾ ਦ੍ਰਿਸ਼ਟੀਕੋਣ ਇਹ ਹੈ ਕਿ ਸਾਰੇ ਮਹੀਨੇ, ਦਿਨ, ਮਹੂਰਤ, ਕਰਤਾ-ਪੁਰਖ ਦੇ ਬਣਾਏ ਹੋਏ ਹਨ ਅਤੇ ਇਸ ਲਈ ਸਾਰੇ ਹੀ ਭਲੇ ਅਥਵਾ ਸ਼ੁਭ ਹਨ। ਸੋ, ਗੁਰਮਤਿ ਅਨੁਸਾਰ ਸੰਗਰਾਂਦ ਵਾਲੇ ਦਿਨ ਵਿਚ ਕੋਈ ਵਿਸ਼ੇਸ਼ਤਾ ਨਹੀਂ। ਵਿਸ਼ੇਸ਼ਤਾ ਕੇਵਲ ਸਿਮਰਨ ਦੀ ਹੈ। ਇਸ ਲਈ ਜਿਹੜਾ ਮਹੀਨਾ, ਦਿਨ, ਪਲ, ਘੜੀ ਸਿਮਰਨ ਕਰਦਿਆਂ ਲੰਘਦਾ ਹੈ, ਉਹ ਸਫਲ ਹੋ ਜਾਂਦਾ ਹੈ, ਕਿਉਂ ਜੁ ਸਿਮਰਨ ਦੁਆਰਾ ਜੀਵ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਬਣ ਜਾਂਦਾ ਹੈ।

**੫. ਪ੍ਰਸ਼ਨ :** ਤੁਖਾਰੀ ਛੰਤ ਵਾਲੇ 'ਬਾਰਹ ਮਾਹਾ' ਤੋਂ ਜੀਵ ਨੂੰ 'ਭਲਾ ਮੰਨਣ' ਅਥਵਾ 'ਭਲਾ ਆਖਣ' ਦੀ ਪ੍ਰੇਰਨਾ ਮਿਲਦੀ ਹੈ। ਵਿਚਲੀਆਂ ਸੰਬੰਧਤ ਤੁਕਾਂ ਰਾਹੀਂ ਪੁਸ਼ਟੀ ਕਰੋ।

*ਉੱਤਰ :* ਤੁਖਾਰੀ ਛੰਤ ਵਾਲੇ ਬਾਰਹ ਮਾਹਾ ਵਿਚ 'ਭਲਾ' ਸ਼ਬਦ ਦੀ ਵਰਤੋਂ ਕਈ ਵਾਰੀ ਕੀਤੀ ਮਿਲਦੀ ਹੈ। ਭਾਵੇਂ ਭਠ-ਤਪਦਾ ਜੇਠ ਜਾਂ ਹਾੜ ਦਾ ਮਹੀਨਾ ਹੋਵੇ ਜਾਂ ਸੁਹਾਵਣਾ ਤੇ ਸੁਖਾਲਾ ਚੇਤ-ਵਿਸਾਖ ਹੋਵੇ, ਸਭ ਨੂੰ ਭਲਾ ਹੀ ਵਰਣਨ ਕੀਤਾ ਗਿਆ ਹੈ। ਜੇ ਸੁਖ ਨੂੰ ਭਲਾ ਕਿਹਾ ਹੈ ਤਾਂ ਦੁੱਖ ਨੂੰ ਵੀ ਭਲਾ ਹੀ ਮੰਨਿਆ ਹੈ, ਕਿਉਂ ਜੁ ਇਹ ਦੋਵੇਂ ਭਲਿਆਈ ਦੇ ਮੂਲ-ਸੋਮੇ ਪ੍ਰਭੂ ਵੱਲੋਂ ਦਿੱਤੇ ਗਏ ਹਨ। ਸੰਬੰਧਤ ਤੁਕਾਂ ਥੱਲੇ ਦਿੱਤੀਆਂ ਜਾਂਦੀਆਂ ਹਨ :

(ੳ) ਸਿਰਿ ਸਿਰਿ ਸੁਖ ਸਹੰਮਾ, ਦੇਹਿ ਸੁ ਤੂ ਭਲਾ ॥੧॥

(ਅ) ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ ॥੫॥

(ੲ) ਵੈਸਾਖੁ ਭਲਾ, ਸਾਖਾ ਵੇਸ ਕਰੇ ॥੬॥

(ਸ) ਮਾਹੁ ਜੇਠੁ ਭਲਾ, ਪ੍ਰੀਤਮੁ ਕਿਉ ਬਿਸਰੈ ॥੭॥

(ਹ) ਆਸਾੜੁ ਭਲਾ, ਸੂਰਜੁ ਗਗਨਿ ਤਪੈ ॥੮॥

(ਕ) ਮੰਘਰ ਮਾਹੁ ਭਲਾ, ਹਰਿ ਗੁਣ ਅੰਕਿ ਸਮਾਵਏ ॥੧੩॥

(ਖ) ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥੧੭॥

**੬. ਪ੍ਰਸ਼ਨ :** 'ਬਾਰਹ ਮਾਹਾ' ਅਨੁਸਾਰ ਜੀਵ ਦੇ ਪ੍ਰਭੂ ਤੋਂ ਵਿਛੋੜੇ ਦਾ ਕੀ ਕਾਰਨ ਹੈ ? ਪ੍ਰਭੂ-ਮਿਲਾਪ ਲਈ ਜੀਵ ਨੂੰ ਜੋ ਜੋ ਸਾਧਨ ਸੁਝਾਏ ਗਏ ਹਨ, ਉਹਨਾ ਵਿੱਚੋਂ ਪੰਜ ਸਾਧਨਾਂ ਦਾ ਵਰਣਨ ਕਰੋ ?

*ਉੱਤਰ :* (ੳ) 'ਬਾਰਹ ਮਾਹਾ' ਅਨੁਸਾਰ ਅਸਾਂ ਜੀਵਾਂ ਦਾ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਧੀਨ ਪ੍ਰਭੂ ਤੋਂ ਵਿਛੋੜਾ ਹੋਇਆ ਹੈ :

(੧) ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥੧॥
(ਮਾਂਝ)

(੨) ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥੧॥
(ਤੁਖਾਰੀ)

(ਅ) ਪ੍ਰਭੂ-ਮਿਲਾਪ ਦੇ ਪੰਜ ਸਾਧਨ :

(੧) **ਸੁਰਤਿ ਸਬਦ ਦਾ ਮੇਲ**

— ਨਾਨਕ ਵੈਸਾਖੀਂ ਪ੍ਰਭੁ ਪਾਵੈ,
ਸੁਰਤਿ ਸਬਦਿ ਮਨੁ ਮਾਨਾ ॥੬॥ (ਤੁਖਾਰੀ)

(੨) **ਗੁਰੂ ਦੀ ਅਗਵਾਈ ਵਿਚ ਚੱਲਣਾ**

— ਨਾਨਕ ਪੂਛਿ ਚਲਉ ਗੁਰ ਅਪੁਨੇ,
ਜਹ ਪ੍ਰਭੁ ਤਹ ਹੀ ਜਾਈਐ ॥੧੦॥ (ਤੁਖਾਰੀ)

— ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤੁ ਭੇਟੈ ਹਰਿ ਸੋਇ ॥੩॥
(ਮਾਂਝ)

— ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥੪॥
(ਮਾਂਝ)

(੩) **ਪ੍ਰਭੂ ਦੀ ਸਿਫ਼ਤਿ-ਸਾਲਾਹ ਦ੍ਰਿੜ੍ਹ ਕਰਕੇ ਧਾਰਨ ਕਰਨਾ**

— ਸਾਜਨ ਸਹਜਿ ਮਿਲੇ, ਗੁਣ ਗਹਿ ਅੰਕਿ ਸਮਾਨਿਆ ॥੧੫॥
(ਤੁਖਾਰੀ)

(੪) **ਆਪਾ-ਭਾਵ ਗਵਾਉਣਾ**

— ਅਨਦਿਨੁ ਰਹਸੁ ਭਇਆ, ਆਪੁ ਗਵਾਇਆ ॥੧੬॥
(ਤੁਖਾਰੀ)

— ਆਪੁ ਤਿਆਗਿ ਬਿਨਤੀ ਕਰਹਿ,
ਲੇਹੁ ਪ੍ਰਭੂ ਲੜਿ ਲਾਇ ॥੮॥ (ਮਾਂਝ)

(੫) **ਸਤਿ-ਪੁਰਸ਼ਾਂ ਦੀ ਸੰਗਤਿ ਕਰਨਾ**

— ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ ॥੧੩॥
(ਮਾਂਝ)

— ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ ॥੮॥
(ਮਾਂਝ)

[ਨੋਟ: ਪ੍ਰਭੂ-ਮਿਲਾਪ ਦੇ ਹੋਰ ਸਾਧਨਾਂ ਬਾਰੇ ਸੰਕੇਤ ਵੀ 'ਬਾਰਹ ਮਾਹਾ' ਵਿਚ ਮਿਲਦੇ ਹਨ, ਜਿਵੇਂ: ਗੋਵਿੰਦੁ ਅਰਾਧੀਐ, ਮਨਿ ਹਰਿ ਚਰਣ ਨਿਵਾਸ, ਇਕੋ ਨਾਮੁ ਅਧਾਰੁ, ਰਾਮ ਨਾਮੁ ਉਰਿ ਹਾਰੁ, ਹੋਵੈ ਸਾਧਸੰਗੁ, ਮਨੁ ਬੇਧਿਆ ਚਰਨਾਰਬਿੰਦ, ਜੀਅ ਦਇਆ ਪਰਵਾਨੁ, ਪ੍ਰੇਮ ਭਗਤਿ, ਦੂਰਿ ਨ ਜਾਨਾ ਅੰਤਰਿ ਮਾਨਾ, ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ, ਗੁਰ ਸਬਦੀ ਰੰਗੁ ਮਾਣੀ, ਹਰਿ ਸਿਉ ਪ੍ਰੀਤਿ ਸਨੇਹੁ, ਤੀਰਥੁ ਅੰਤਰਿ ਜਾਨਿਆ, ਗੁਣ ਗਹਿ ਅੰਕਿ ਸਮਾਨਿਆ, ਆਦਿ।]

੭. ਪ੍ਰਸ਼ਨ : ਹੇਠ ਲਿਖੇ ਭਾਵ-ਅਰਥਾਂ ਵਾਲੀਆਂ ਪੰਗਤੀਆਂ ਦੱਸੋ :

(ੳ) ਪ੍ਰਭੂ ਦੇ ਨਾਮ ਤੋਂ ਬਗ਼ੈਰ ਹੋਰ ਸਭ ਕੁਝ ਅੱਗੇ ਖੋਹ ਲਿਆ ਜਾਵੇਗਾ।

(ਅ) ਪ੍ਰਭੂ ਦੇ ਭਗਤਾਂ ਨੂੰ ਪ੍ਰੇਮਾ-ਭਗਤੀ ਪ੍ਰਾਪਤ ਹੋਣ ਦੀ ਤੁਫ਼ੈਲ, ਫਿਰ ਉਹ ਮਾਇਕੀ ਵਿਕਾਰਾਂ ਦੀ ਅੱਗ ਵਿਚ ਨਹੀਂ ਸੜਦੇ।

(ੲ) ਜੋ ਜੀਵ ਪ੍ਰਭੂ ਨੇ ਆਪਣੇ ਬਣਾ ਲਏ, ਉਹ ਧੰਨਤਾ ਜੋਗ ਹੋ ਗਏ।

(ਸ) ਪ੍ਰਭੂ ਤੋਂ ਬੇਮੁਖ ਹੋਇਆਂ ਜਨਮਾਂ ਜਨਮਾਂਤਰਾਂ ਦੇ ਵਿਛੋੜੇ ਪੈ ਜਾਂਦੇ ਹਨ।

(ਹ) ਜਿਹੜੀਆਂ ਜੀਵ-ਇਸਤ੍ਰੀਆਂ ਪ੍ਰਭੂ ਨੇ ਆਪਣੇ ਨਾਲ ਮਿਲਾ ਲਈਆਂ, ਉਨ੍ਹਾਂ ਦੀ ਸੋਭਾ ਅਕੱਥ ਹੈ।

*ਉੱਤਰ* : (ੳ) ਇਕਸੁ ਹਰਿ ਕੇ ਨਾਮ ਬਿਨੁ, ਅਗੈ ਲਈਅਹਿ ਖੋਹਿ ॥੩॥ (ਮਾਂਝ)

(ਅ) ਪ੍ਰੇਮ ਭਗਤਿ ਤਿਨ ਪਾਈਆ, ਬਿਖਿਆ ਨਾਹਿ ਜਰੇ ॥੧੪॥ (ਮਾਂਝ)

(ੲ) ਜੋ ਪ੍ਰਭਿ ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥੪॥ (ਮਾਂਝ)

(ਸ) ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ ॥੯॥ (ਮਾਂਝ)

(ਹ) ਤਿਨ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥੧੦॥ (ਮਾਂਝ)

੮. ਪ੍ਰਸ਼ਨ : 'ਬਾਰਹ ਮਾਹਾ' ਵਿੱਚੋਂ ਗੁਰਬਾਣੀ ਦੀਆਂ ਪੰਗਤੀਆਂ ਰਾਹੀਂ ਦੱਸੋ :

(ੳ) (ਹਿਤੈਸ਼ੀ) ਮਿੱਤਰ ਸੱਜਣ ਸਭ ਜਮ-ਰੂਪ ਹੋ ਨਿਬੜਦੇ ਹਨ; ਕਦੋਂ ?

(ਅ) ਸਰੀਰ ਪਵਿੱਤਰ ਹੋ ਜਾਂਦਾ ਹੈ; ਕਦੋਂ ?

(ੲ) ਕੁਲ ਜਹਾਨ ਉਸਤਤਿ ਕਰਦਾ ਹੈ; ਕਿਸ ਕਾਰਨ ?

(ਸ) ਮਹਾਂ ਰਸ ਪ੍ਰਾਪਤ ਹੋ ਗਿਆ ਤਾਂ ੬੮ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਗਿਆ; ਕਿਵੇਂ ?

(ਹ) ਜ਼ਹਿਰ-ਰੂਪ ਮਾਇਆ ਨੇੜੇ ਨਹੀਂ ਫਟਕ ਸਕਦੀ; ਕਦੋਂ ?

*ਉੱਤਰ* :(ੳ) ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥੧॥
(ਮਾਂਝ)

(ਅ) ਓਟ ਗਹੀ ਹਰਿ ਚਰਣ ਨਿਵਾਸੇ, ਭਏ ਪਵਿਤ੍ਰ ਸਰੀਰਾ ॥੩॥
(ਤੁਖਾਰੀ)

(ੲ) ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥੧੨॥
(ਮਾਂਝ)

(ਸ) ਨਾਨਕ. ਮਾਘਿ ਮਹਾ ਰਸੁ ਹਰਿ ਜਪਿ,
ਅਠਸਠਿ ਤੀਰਥ ਨਾਤਾ ॥੧੫॥ (ਤੁਖਾਰੀ)

(ਹ) ਬਿਖਿਆ ਪੋਹਿ ਨ ਸਕਈ, ਮਿਲਿ ਸਾਧੂ ਗੁਣ ਗਾਹੁ ॥੧੧॥
(ਮਾਂਝ)

**੯. ਪ੍ਰਸ਼ਨ :** ਹੇਠ ਲਿਖੀਆਂ ਪੁੱਛਾਂ ਦੇ ਉੱਤਰ 'ਬਾਰਹ ਮਾਹਾ' ਵਿਚਲੀਆਂ ਸਗਵੀਆਂ ਪੰਗਤੀਆਂ ਰਾਹੀਂ ਦਿਓ :

(ੳ) ਨਿਰਮਲ ਸੋਭਾ ਕਿਸ ਦੀ ਹੁੰਦੀ ਹੈ ?

(ਅ) ਅਜਿਹਾ ਧਨ ਦੱਸੋ ਜੋ ਚੁਰਾਇਆ ਨਹੀਂ ਜਾ ਸਕਦਾ।

(ੲ) ਮਨੁੱਖ ਦੀ ਖ਼ੁਆਰੀ ਦਾ ਮੂਲ ਕਾਰਨ ਕੀ ਹੈ ?

(ਸ) ਨਰਕ ਤੋਂ ਛੁਟਕਾਰਾ ਕਿਵੇਂ ਮਿਲੇ ?

(ਹ) ਚਿੰਤਾ ਫ਼ਿਕਰ ਕਿਵੇਂ ਮਿਟੇ ?

*ਉੱਤਰ* :(ੳ) ਪ੍ਰੀਤਮ ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ ॥੩॥
(ਮਾਂਝ)

(ਅ) ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ ॥੪॥
(ਮਾਂਝ)

(ੲ) ਦੂਯੈ ਭਾਇ ਵਿਗੁਚੀਐ, ਗਲਿ ਪਈਸੁ ਜਮ ਕੀ ਫਾਸ ॥੫॥
(ਮਾਂਝ)

(ਸ) ਸੇ ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥੭॥
(ਮਾਂਝ)

(ਹ) ਕਤਕਿ ਹੋਵੈ ਸਾਧਸੰਗੁ, ਬਿਨਸਹਿ ਸਭੇ ਸੋਚ ॥੯॥ (ਮਾਂਝ)

•